# ਵਰਿਆਮ

ਪੱਚੀਵਾਂ ਸਾਲ ਅਗਸਤ ੨੦੦੦



ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥

-ਗੁਰੂ ਨਾਨਕ ਦੇਵ ਜੀ

# ਸ਼ੁਭ ਅਨੰਦ ਕਾਰਜ



ਸੂਬਾ ਹਰਭਜਨ ਸਿੰਘ ਜੀ ਲੁਧਿਆਣਾ ਦੇ ਸਪੁੱਤਰ ਕਾਕਾ ਗੁਰਮੁਖ ਸਿੰਘ 'ਸਾਜਨ' ਦਾ ਸ਼ੁਭ ਅਨੰਦ ਕਾਰਜ ਸ. ਤਰਲੋਚਨ ਸਿੰਘ ਮਠਾੜੂ,ਅਰਬਨ ਅਸਟੇਟ ਝੁਗਰੀ ਲੁਧਿਆਣਾ ਦੀ ਸਪੁਤਰੀ ਬੀਬੀ ਗਗਨਦੀਪ ਕੌਰ ਨਾਲ ਮਿਤੀ ੧੧ ਜੂਨ ੨੦੦੦ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ

# ਵਰਿਆਮ

**ਅਗਸਤ ੨੦੦੦**

**ਜਿਲਦ-੨੫**

**ਅੰਕ ੧੦**

**ਸੰਪਾਦਕ**
**ਜਗਦੀਸ਼ ਸਿੰਘ 'ਵਰਿਆਮ'**



| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| ਸਾਹਮਣੇ ਸੈਂਟਰਲ ਟਾਊਨ | Ladowali Road. |
| ਜਲੰਧਰ- ੧੪੪੦੦੧ | Opp. CentralTown, |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |


## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |

ਵਿਦੇਸ਼ ਹਵਾਈ ਡਾਕ (ਇਕ ਸਾਲ) ੨੦ ਪੌਂਡ, ੩੦ ਡਾਲਰ

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ





# ਸ. ਗੁਰਚੈਨ ਸਿੰਘ ਦੀ ਯਾਦ ਵਿਚ

ਸ. ਗੁਰਚੈਨ ਸਿੰਘ (ਫਲੌਰਾ) ਬਾਰੇ ਕਲਮ ਇਹ ਲਿਖਣ ਨੂੰ ਤਿਆਰ ਨਹੀਂ ਕਿ ਉਹ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਗੁਰਬਾਣੀ ਦੀ ਤੁਕ ਹੈ "ਮਤਾ ਕਰੈ ਪਛਮ ਕੈ ਤਾਈ, ਪੂਰਬ ਹੀ ਲੈ ਜਾਤ।" ਇਹ ਜਦੋਂ ਸਾਰਥਕ ਹੁੰਦੀ ਹੈ ਤਦ ਹੀ ਪਤਾ ਲਗਦਾ ਹੈ। ਸ. ਗੁਰਚੈਨ ਸਿੰਘ ਜੀ ਆਪਣੇ ਨਿਵਾਸ ਅਸਥਾਨ ਨੈਰੋਬੀ (ਕੀਨੀਆ-ਅਫਰੀਕਾ) ਤੋਂ ਆਪਣੇ ਬੱਚਿਆਂ ਪਾਸ ਇੰਗਲੈਂਡ (ਲੈਸਟਰ ਦੇ ਕੋਲ ਕੋਲਵਿਲ) ਆਏ। ਇਥੋਂ ਯੂਰਪ ਦੀ ਸੈਰ ਨੂੰ ਗਏ ਅਤੇ ਜਰਮਨੀ ਵਿਚ ਆਪਣੇ ਸਵਾਸ ਪੂਰੇ ਕਰ ਦਿਤੇ। ਇਹ ਸਭ ਕੁਝ ਏਨਾ ਚਾਣਚੱਕ ਹੋਇਆ ਕਿ ਪਤਾ ਹੀ ਨਾ ਲੱਗਾ। ਉਹ ਨੈਰੋਬੀ ਤੋਂ ਬਗੈਰ ਅਗਾਊਂ ਪ੍ਰੋਗਰਾਮ ਦੇ ਬਗੈਰ ਦੱਸੇ ਬੱਚਿਆਂ ਕੋਲ ਪਹੁੰਚੇ ਅਤੇ ਫੇਰ ਯੂਰਪ ਦੀ ਸੈਰ ਦਾ ਪ੍ਰੋਗਰਾਮ ਬਣਾਇਆ। ਜਿਵੇਂ ਇਹ ਅੰਤਮ ਯਾਤਰਾ ਵਾਸਤੇ ਹੀ ਘਰੋਂ ਤੁਰੇ ਹੋਣ।

ਸ. ਗੁਰਚੈਨ ਸਿੰਘ ਬਹੁਤ ਬੁਲੰਦ ਪਾਇਆਂ ਸ਼ਖਸੀਅਤ ਸਨ। ਉਹਨਾਂ ਜ਼ਿੰਦਗੀ ਵਿਚ ਬਹੁਤ ਕਰੜੀ ਮਿਹਨਤ ਕੀਤੀ। ਲੰਗਾਤਾਰ ਪੜ੍ਹਾਈ ਕੀਤੀ। ਉਹ ਇਕੋ ਸਮੇਂ ਸਿਖਰ ਦੇ ਆਰਕੀਟੈਕਟ, ਇੰਜੀਨੀਅਰ, ਡੀਜ਼ਾਈਨਰ, ਡਾਕਟਰ ਉੱਚ ਅਧਿਆਤਮਕ ਸੰਤ, ਗੁਰਸਿਖ ਅਤੇ ਗੁਰਸੇਵਕ ਸਨ। ਜੇ ਕੀਨੀਆ ਦੀ ਪਾਰਲੀਮੈਂਟ ਦੀ ਇਮਾਰਤ, ਨੈਰੋਬੀ ਦੀ ਜਾਮਾ ਮਸਜਿਦ ਅਤੇ ਸ੍ਰੀ ਭੈਣੀ ਸਾਹਿਬ ਦਾ ਬਿਨ ਥਮਾਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਹਾਲ ਉਹਨਾਂ ਦੀ ਭਵਨ ਕਲਾ ਦੀ ਕੁਸ਼ਲਤਾ ਦੀ ਗਵਾਹੀ ਕਰਦੇ ਹਨ ਤਾਂ ਉਥੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਚਕਿਤਸਕ ਡਾਕਟਰ ਹੋਣ ਦਾ ਵੀ ਉਹਨਾਂ ਨੂੰ ਸ਼੍ਰੇਅ ਹਾਸਲ ਸੀ। ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਪੱਕਾ ਇਰਾਦਾ ਸੀ ਕਿ ਸ੍ਰੀ ਭੈਣੀ ਸਾਹਿਬ ਦੇ ਮਹਾਨ ਸਿਮ੍ਰਤੀ ਮੰਦਰ ਵਿਚ ਬਨਣ ਵਾਲੀ ਛੱਤ ਥੱਲੇ ਕੋਈ ਥੰਮ ਨਾ ਹੋਵੇ ਅਤੇ ਬਾਕੀ ਸਿਆਣੇ ਕਹਿੰਦੇ ਸਨ ਕਿ ਏਡੇ ਵੱਡੇ ਹਾਲ ਦੀ ਛੱਤ ਦਾ ਭਾਰ ਚੁੱਕਣ ਵਾਸਤੇ ਥੱਲੇ ਮਜ਼ਬੂਤ ਥੰਮ ਜ਼ਰੂਰ ਚਾਹੀਦੇ ਹਨ ਤਾਂ ਉਸ ਵੇਲੇ ਸਤਿਗੁਰੂ ਜੀ ਨੇ ਉਚੇਚਿਆਂ ਹੁਕਮ ਭੇਜ ਕੇ ਸਰਦਾਰ ਗੁਰਚੈਨ ਸਿੰਘ ਹੋਰਾਂ ਨੂੰ ਸ੍ਰੀ ਭੈਣੀ ਸਾਹਿਬ ਮੰਗਵਾਇਆ ਸੀ। ਉਹ ਮਹੀਨਿਆਂ ਬੱਧੀ ਸ੍ਰੀ ਭੈਣੀ ਸਾਹਿਬ ਬੈਠ ਕੇ ਆਪਣੀ ਦੇਖ ਰੇਖ ਵਿਚ ਇਸ ਹਾਲ ਤੇ ਛੱਤ ਪਵਾ ਕੇ ਗਏ ਸਨ। ਵੱਖਰੇ ਦਫਤਰ ਵਿਚ ਉਹ ਬੈਠਦੇ, ਡੀਜ਼ਾਈਨ ਕਰਦੇ, ਡਰਾਇੰਗਾਂ ਨਕਸ਼ੇ ਬਣਾਉਂਦੇ ਅਤੇ ਇਸ ਨੂੰ ਆਪਣੀ ਨਿਗਰਾਨੀ ਵਿਚ ਅਮਲੀ ਰੂਪ ਦਿੰਦੇ। ਉਸ ਵੇਲੇ ਕਿਸੇ ਨੂੰ ਚਿਤ ਚੇਤਾ ਵੀ ਨਹੀਂ ਸੀ ਕਿ ਏਸ਼ੀਆ ਭਰ ਵਿਚ ਏਡੀ ਵਚਿਤਰ ਇਮਾਰਤ ਤਿਆਰ ਹੋ ਰਹੀ ਹੈ। ਜਿਸ ਨੂੰ ਕੇਵਲ ਵੇਖਣ ਵਾਸਤੇ ਹੀ ਦੂਰੋਂ ਦੂਰੋਂ ਲੋਕ ਆਇਆ ਕਰਣਗੇ।

ਉਹ ਬਹੁਤ ਅਸਾਧ ਰੋਗਾਂ ਦੇ ਮਾਹਰ ਸਨ। ਬਹੁਤ ਸਾਰੇ ਲੋਕ ਉਹਨਾਂ ਨੂੰ ਡਾਕਟਰ ਜੀ ਕਹਿ ਕੇ ਬੁਲਾਉਂਦੇ ਸਨ। ਸਤਿਗੁਰੂ ਜੀ ਦੀ ਸਰੀਰਕ ਸਿਹਤ ਦੀ ਦੇਖ ਰੇਖ ਵਾਸਤੇ ਵੀ ਉਹਨਾਂ ਨੂੰ ਜਦੋਂ ਹੁਕਮ ਹੁੰਦਾ, ਉਹ ਪਰਿਵਾਰ ਸਮੇਤ ਝੱਟ ਨੈਰੋਬੀ ਤੋਂ ਉਡ ਕੇ ਸ੍ਰੀ ਭੈਣੀ ਸਾਹਿਬ ਪੁਜਦੇ। ਸਾਰੇ ਦਿਨ ਦੀ ਕਿਰਿਆ ਦਾ ਚਾਰਟ ਬਣਾਉਂਦੇ। ਕੀ ਖਾਣਾ ਹੈ ? ਕਿੰਨਾ ਖਾਣਾ ਹੈ ਅਤੇ ਕਦੋਂ ਕਦੋਂ ਖਾਣਾ ਹੈ। ਇਹ ਬਹੁਤ ਮਿਹਨਤ ਅਤੇ ਬਾਰੀਕੀ ਨਾਲ ਤਿਆਰ ਕੀਤੀ ਸਮੇਂ ਸਾਰਨੀ ਅਨੁਸਾਰ ਸਾਰਾ ਕੰਮ ਕੀਤਾ ਜਾਂਦਾ। ਉਹ ਕੁਦਰਤੀ ਇਲਾਜ ਦੇ ਸਿਖਰ ਦੇ ਮਾਹਰ ਸਨ। ਯੋਗ ਦੇ ਵੀ ਉੱਚ ਕੋਟੀ ਦੇ ਸਾਧਕ ਸਨ। ਘੰਟਿਆਂ ਬੱਧੀ ਉਹ ਇਕੋ ਚੌਕੜੇ ਤੇ ਬੈਠਿਆਂ ਬਗੈਰ ਹਿਲਿਆਂ ਜੁਲਿਆਂ ਸਾਧਨਾ ਕਰਦੇ ਸਨ। ਨੈਰੋਬੀ ਵਿਚ ਉਹਨਾਂ ਦੇ ਸ਼ਾਨਦਾਰ ਬੰਗਲੇ ਵਿਚ ਉਹਨਾਂ ਦੇ ਦਫਤਰ ਵਿਚ ਲਗੇ ਸਰਟੀਫੀਕੇਟ ਉਹਨਾਂ ਦੀਆਂ ਵੱਖ ਵੱਖ ਖੇਤਰਾਂ ਵਿਚ ਅੰਤਰਾਸ਼ਟਰੀ ਪੱਧਰ ਦੀਆਂ ਪ੍ਰਾਪਤੀਆਂ ਦੀ ਗਵਾਹੀ ਦਿੰਦੇ ਹਨ। ਜਦੋਂ ਉਹ ਸ੍ਰੀ ਭੈਣੀ ਸਾਹਿਬ ਆਉਂਦੇ ਤਾਂ ਉਹਨਾਂ ਕੋਲ ਆਪਣੇ ਆਪਣੇ ਰੋਗ ਦਾ ਇਲਾਜ ਕਰਾਉਣ ਵਾਲਿਆਂ ਦੀਆਂ ਲਾਈਨਾਂ ਲਗ ਜਾਂਦੀਆਂ। ਅਫਰੀਕਾ ਵਿਚ ਵੱਡੇ ਵੱਡੇ ਰਾਜਸੀ ਤੇ ਸਮਾਜੀ ਲੋਕ ਵੀ ਇਲਾਜ ਕਰਵਾਉਂਦੇ ਭਾਰਤ ਤੋਂ ਵੀ ਸਤਿਗੁਰੂ ਜੀ ਦੀਆਂ ਆਗਿਆ ਅਨੁਸਾਰ ਉਸਤਾਦ ਵਲਾਇਤ ਖਾਂ ਅਤੇ ਹੋਰ ਉਚ ਸ਼ਖਸੀਅਤਾਂ ਉਹਨਾਂ ਤੋਂ ਇਲਾਜ ਕਰਵਾਉਂਦੇ ਰਹੇ ਹਨ। ਕੋਈ ਆਪਣੀ ਸਿਹਤ ਦਾ ਨਕਸ਼ਾ ਬਣਵਾਉਂਦਾ, ਕੋਈ ਆਪਣੀ ਇਮਾਰਤ ਦਾ ਆਪਣੇ ਸਮੇਂ ਵਿਚ ਕੀਨੀਆ ਦੇ ਮਸ਼ਹੂਰ ਆਜ਼ਾਦੀ ਘੁਲਾਟੀਏ ਲੋਕ ਨੇਤਾ ਅਤੇ ਆਜ਼ਾਦ ਕੀਨੀਆ ਦੇਸ਼ ਦੇ ਪਹਿਲੇ ਪ੍ਰਧਾਨ ਸ੍ਰੀ ਜੋਮੋ ਕਨਿਆਟਾ ਨਾਲ ਉਹਨਾਂ ਦੇ ਘਰੇਲੂ ਸੰਬੰਧ ਸਨ।

ਕਿਸੇ ਸਮੇਂ ਉਹ ਈਸਟ ਅਫਰੀਕਾ ਨਾਮਧਾਰੀ ਸੰਗਤ ਦੇ ਕਾਰਜਾਂ ਵਿਚ ਬਹੁਤ ਸਰਗਰਮ ਰਹੇ ਅਤੇ ਸਾਧ ਸੰਗਤ ਨੂੰ ਪ੍ਰੇਰ ਕੇ ਉਥੇ ਫਲੈਟ ਬਣਾਵਾ ਕੇ ਸੰਗਤ ਦੀ ਬਹੁਤ ਸਾਰੀ ਪੱਕੀ ਆਮਦਨ ਦਾ ਵਸੀਲਾ ਪੈਦਾ ਕੀਤਾ। ਉਹ ਇਕੋ ਸਮੇਂ ਹਰਮਨ ਪਿਆਰੇ ਅਤੇ ਬਹੁਤ ਨਿਰਲੇਪ ਵੀ ਸਨ। ਆਲੇ ਦੁਆਲੇ ਉਹਨਾਂ ਦੇ ਸ਼ੁਹਰਤ ਸੀ ਵੈਭਵ ਸੀ ਜਾਇਦਾਦ ਸੀ, ਦੌਲਤ ਸੀ ਪਰ ਇਸ ਸਾਰੇ ਕੁਝ ਦੇ ਹੁੰਦਿਆਂ ਉਹ ਇੰਝ ਸਨ ਜਿਵੇ

ਇਸ ਸਾਰੇ ਕੁਝ ਨਾਲ ਕੋਈ ਲਾਗਾ ਦੇਗਾ ਨਹੀਂ। ਜਿਸ ਤਰ੍ਹਾਂ ਪਾਣੀ ਵਿਚ ਰਹਿੰਦਿਆਂ ਵੀ ਕਮਲ ਫੁੱਲ ਪਾਣੀ ਤੋਂ ਨਿਰਲੇਪ ਹੁੰਦਾ ਹੈ।

ਕਿਸੇ ਸਮੇਂ ਉਹਨਾਂ ਦੀ ਕੰਪਨੀ ਦਾ ਆਪਣਾ ਛੋਟਾ ਜਿਹਾ ਹਵਾਈ ਜਹਾਜ ਸੀ ਅਤੇ ਉਹ ਉਸੇ ਜਹਾਜ ਤੇ ਨਿਤ ਸਫਰ ਕਰਕੇ ਦੂਰ ਦਰਾਡੀਆਂ ਥਾਵਾਂ ਤੇ ਕੰਮਾ ਦੀ ਦੇਖ ਰੇਖ ਕਰਦੇ। ਦਰ ਅਸਲ ਉਹਨਾਂ ਇਹਨਾਂ ਹਵਾਈ ਯਾਤਰਾਵਾਂ ਦੇ ਸਮੇਂ ਹੀ ਬਹੁਤ ਸਾਰੀ ਪੜ੍ਹਾਈ ਕੀਤੀ। ਉਹਨਾਂ ਦੁਨੀਆ ਦੇ ਵੱਖ-ਵੱਖ ਮੁਲਕਾਂ ਦਾ ਬਹੁਤ ਭਰਮਣ ਕੀਤਾ। ਸ਼ਾਨਦਾਰ ਤੋਂ ਸ਼ਾਨਦਾਰ ਅਤੇ ਮਹਿੰਗੇ ਹੋਟਲਾਂ ਵਿਚ ਠਹਿਰਾਉ ਕੀਤਾ, ਪਰ ਆਮ ਲੋਕਾਂ ਦੇ ਘਰਾਂ ਵਿਚ ਅਤੇ ਭੈਣੀ ਸਾਹਿਬ ਦੀਆਂ ਸਫਾ ਉੱਤੇ ਇਕ ਅਤਿ ਸਾਧਾਰਨ ਸਿੱਖ ਵਾਂਗ ਬੈਠਦੇ। ਉਹਨਾਂ ਆਪਣੇ ਨਿਵਾਸ ਅਸਥਾਨਾਂ ਨੂੰ ਆਪਣੀ ਹੱਥੀ ਬਹੁਤ ਸਲੀਕੇ ਨਾਲ ਸੰਵਾਰਿਆ ਸ਼ਿੰਗਾਰਿਆ ਅਤੇ ਆਪਣੇ ਪਰਿਵਾਰ ਨੂੰ ਵੀ ਉੱਚ ਸਿਖਿਆ ਦਿਵਾਈ। ਸਾਰਾ ਪਰਿਵਾਰ ਪੁੱਤਰ, ਪੁੱਤਰੀਆਂ ਇੰਗਲੈਂਡ ਵਿਚ ਸਥਾਪਤ ਕੀਤਾ, ਪਰ ਆਪ ਨੈਰੋਬੀ ਦੀਆਂ ਹਵਾਵਾਂ ਨਾ ਤਿਆਗੀਆਂ। ਆਪਣੇ ਘਰ ਪਰਿਵਾਰ ਦਾ ਪੂਰਾ ਪੂਰਾ ਖਿਆਲ ਰੱਖਿਆ। ਆਪਣੀ ਜੀਵਨ ਸਾਥਣ ਬੀਬੀ ਰਸ਼ਪਾਲ ਕੌਰ ਪ੍ਰਤੀ ਸੰਪੂਰਨ ਵਫਾਦਾਰੀ ਅਤੇ ਪ੍ਰੇਮ ਬਰਕਰਾਰ ਰਖਿਆ। ਕਿਤੇ ਜਾਣਾ ਹੋਵੇ ਕਿੰਨੀ ਵਾਰ ਜਾਣਾ ਹੋਵੇ ਸਦਾ ਇਕੱਠੇ ਗਏ। ਇਹ ਇਕ ਮਸਾਲੀ ਦੰਪਤੀ ਸਨ। ਸੁਖ ਅਤੇ ਦੁਖ ਦੀਆਂ ਹਨੇਰੀਆਂ ਵਿਚ ਉਹ ਪਰਬਤ ਵਾਂਗ ਅਡੋਲ ਰਹੇ। ਜਦੋਂ ਉਹਨਾਂ ਦੇ ਘਰ ਨੂੰ ਡਾਕੂਆਂ ਨੇ ਪੂਰੀ ਤਰ੍ਹਾਂ ਲੁੱਟ ਪੁੱਟ ਲਿਆ, ਉਹ ਉਦੋਂ ਵੀ ਅਡੋਲ ਰਹੇ ਤੇ ਹਮਦਰਦੀ ਪ੍ਰਗਟ ਕਰਨ ਵਾਲਿਆਂ ਨੂੰ ਵੀ ਸਾਂਤਵਨਾ ਦਿੰਦੇ ਰਹੇ।

ਉਹਨਾਂ ਨੂੰ ਪੜ੍ਹਣ ਦਾ ਬਹੁਤ ਸ਼ੌਕ ਸੀ। ਉਹਨਾਂ ਦਾ ਘਰ ਪੁਰਾਤਨ ਅਤੇ ਨਵੀਨ ਪੁਸਤਕਾਂ ਦਾ ਭੰਡਾਰ ਹੈ। ਹਰ ਵਿਸ਼ੇ ਦੀਆਂ ਬਹੁਤ ਕੀਮਤੀ ਅਤੇ ਦੁਰਲੱਭ ਪੁਸਤਕਾਂ। ਭਾਰੀਆਂ ਰਕਮਾਂ ਇਹਨਾਂ ਪੁਸਤਕਾਂ ਤੇ ਉਹਨਾਂ ਖਰਚੀਆਂ। ਜ਼ਿੰਦਗੀ ਵਿਚ ਦੰਭ, ਫਰੇਬ ਦੇ ਉਹ ਵਿਰੋਧੀ ਸਨ ਅਤੇ ਅਜਿਹੇ ਲੋਕਾਂ ਵਿਰੁੱਧ ਆਪਣੀ ਰਾਏ ਦੇਣ ਲੱਗਿਆਂ ਉਹ ਕਿਸੇ ਪ੍ਰਕਾਰ ਦਾ ਲੁਕਾਅ ਨਹੀਂ ਸਨ ਰੱਖਦੇ। ਅਜਿਹਾ ਕਰਦਿਆਂ ਭਾਵੇਂ ਉਹ ਅਲੱਗ ਥਲੱਗ ਹੀ ਰਹਿ ਜਾਂਦੇ।

ਉਹਨਾਂ ਦੀ ਆਪਣੇ ਗੁਰੂ ਪ੍ਰਤੀ ਆਸਥਾ ਕਮਾਲ ਦਰਜੇ ਦੀ ਸੀ। ਉਹਨਾਂ ਦੇ ਕੋਲ ਕੋਈ ਵੀ ਵਿਅਕਤੀ ਕਿਉਂ ਨਾ ਗਿਆ ਹੋਵੇ, ਉਹਨਾਂ ਦੀ ਇਸ ਗੁਰੂ-ਭਗਤੀ ਗੁਰੂ ਸ਼ਰਧਾ ਤੋਂ ਕਾਇਲ ਹੋਏ ਬਿਨਾਂ ਨਹੀਂ ਸੀ ਰਹਿ ਸਕਦਾ। ਗੁਰੂ ਦੇ ਹੁਕਮ ਅਤੇ ਗੁਰੂ ਦੇ ਭਾਣੇ ਨੂੰ ਸਿਰੇ ਮੱਥੇ ਮੰਨਦੇ ਰਹੇ। ਜੇ ਸਤਿਗੁਰੂ ਜਗਜੀਤ ਸਿੰਘ ਜੀ ਕੋਲ ਘੰਟਿਆਂ ਬਧੀ ਬੈਠੇ ਰਹੇ ਤਾਂ ਅਪਾਰ ਖੁਸ਼ੀ ਮਹਿਸੂਸ ਕੀਤੀ ਅਤੇ ਜੇ ਤਿਆਰੀ ਦੇ ਬਾਵਜੂਦ ਆਪ ਨਾ ਆਏ ਤਾਂ ਕੋਈ ਉਲ੍ਹਾਮਾ ਨਹੀਂ। ਉਹ ਸਤਿਗੁਰੂ ਨੂੰ ਅਕਾਲ ਪੁਰਖ ਮੰਨਦੇ ਰਹੇ। ਜਦੋਂ ਉਹਨਾਂ ਦੇ ਸਪੁੱਤਰਾਂ ਨਾਲ ਆਪਣੀਆਂ ਲੜਕੀਆਂ ਦੇ ਰਿਸ਼ਤੇ ਕਰਨ ਲਈ ਉੱਚੇ ਤੋਂ ਉੱਚੇ ਅਤੇ ਬੜੇ ਬੜੇ ਵੱਡੇ ਲੋਕ ਉਤਾਵਲੇ ਸਨ ਤਾਂ ਉਸ ਵੇਲੇ ਸਤਿਗੁਰੂ ਜੀ ਨੇ ਇਕ ਬਹੁਤ ਹੀ ਸਾਧਾਰਨ ਅਤੇ ਗਰੀਬ ਸਿਖ ਦੀਆਂ ਧੀਆਂ ਵੱਲ ਦੋਹਾਂ ਸਪੁੱਤਰਾਂ ਦੇ ਰਿਸ਼ਤੇ ਜੋੜ ਦਿੱਤੇ। ਸਰਦਾਰ ਗੁਰਚੈਨ ਸਿੰਘ ਨੇ ਨਾਂ ਲੜਕੀਆਂ ਦੇਖੀਆਂ ਨਾ ਪੁਛਿਆ ਕਿਥੇ ਕਰ ਰਹੇ ਹੋ। ਇਸ ਤਰ੍ਹਾਂ ਸੰਪਾਦਕ ਵਰਿਆਮ ਦਾ ਸ. ਗੁਰਚੈਨ ਸਿੰਘ ਫਲੋਰਾ ਹੁਰਾਂ ਨਾਲ ਪਰਿਵਾਰਕ ਸੰਬੰਧ ਜੁੜਿਆ ਅਤੇ ਉਹ ਪ੍ਰੇਮ ਪਿਆਰ ਮਿਲਿਆ ਜੋ ਦੁਰਲਭ ਹੈ।



ਸ. ਗੁਰਚੈਨ ਸਿੰਘ ਫਲੋਰਾ

ਸਰਦਾਰ ਗੁਰਚੈਨ ਸਿੰਘ ਸਾਧਾਰਨ ਹਸਤੀ ਨਹੀਂ ਸਨ। ਉਹ ਉਹਨਾਂ ਚੋਂ ਸਨ ਜਿਨ੍ਹਾਂ ਬਾਰੇ ਕਿਹਾ ਗਿਆ ਹੈ "ਬੜੀ ਮੁਸ਼ਕਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ।" ਉਹਨਾਂ ਦੀ ਜੀਵ ਆਤਮਾ ਨਮਿਤ ਲੰਡਨ ਵਿਚ ੮ ਅਗਸਤ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜੂਰੀ ਵਿਚ ਦੀਵਾਨ ਸਜ ਰਹੇ ਹਨ।

*ਤੂੰ ਨਹੀਂ ਲੇਕਿਨ ਤੇਰੀ ਉਲਫਤ ਅਭੀ ਤਕ ਦਿਲ ਮੇਂ ਹੈ*
*ਬੁਝ ਚੁੱਕੀ ਹੈ ਸ਼ਮਅ ਫਿਰ ਭੀ ਰੌਸ਼ਨੀ ਮਹਿਫਿਲ ਮੇਂ ਹੈ।*

*—ਜਗਦੀਸ਼ ਸਿੰਘ*

# ਪਾਰਜਾਤੁ ਇਹੁ ਹਰਿ ਕੋ ਨਾਮ

—ਜਸਵੰਤ ਸਿੰਘ ਵਿਰਦੀ

ਇਕ ਦਿਨ ਦੇਵ ਰਿਸ਼ੀ ਨਾਰਦ ਸ੍ਰੀ ਕ੍ਰਿਸ਼ਨ ਨੂੰ ਮਿਲਣ ਵਾਸਤੇ ਆਇਆ ਤਾਂ ਭਗਵਾਨ ਨੇ ਮਹਿਸੂਸ ਕੀਤਾ ਕਿ ਨਾਰਦ ਕੋਲ ਜਿਹੜਾ ਫੁੱਲ ਸੀ, ਉਹ ਬਹੁਤ ਅਨੋਖੀ ਮਹਿਕ ਦਾ ਪ੍ਰਭਾਵ ਫੈਲਾ ਰਿਹਾ ਸੀ। ਭਗਵਾਨ ਨੇ ਮੁਸਕਰਾ ਕੇ ਨਾਰਦ ਨੂੰ ਪੁੱਛਿਆ, 'ਇਹ ਪਾਰਿਜਾਤ ਦਾ ਫੁੱਲ ਕਿਸ ਵਾਸਤੇ ਲਿਆਏ ਹੋ?'

ਨਾਰਦ ਨੇ ਨਿਮਰਤਾ ਨਾਲ ਸਿਰ ਨਿਵਾ ਕੇ ਜਵਾਬ 'ਚ ਕਿਹਾ, 'ਭਗਵਾਨ ਇਹ ਪਾਰਿਜਾਤ ਦਾ ਫੁੱਲ ਆਪ ਨੂੰ ਭੇਟਾ ਕਰਨ ਵਾਸਤੇ ਲਿਆਇਆ ਹਾਂ।' ਅਤੇ ਨਾਰਦ ਨੇ ਪਾਰਿਜਾਤ ਦਾ ਉਹ ਫੁੱਲ ਭਗਵਾਨ ਕ੍ਰਿਸ਼ਨ ਨੂੰ ਦੇ ਦਿੱਤਾ।

ਕੁਝ ਚਿਰ ਗਿਆਨ ਗੋਸ਼ਟਿ ਕਰਨ ਉਪਰੰਤ ਨਾਰਦ ਚਲਾ ਗਿਆ ਤਾਂ ਸ੍ਰੀ ਕ੍ਰਿਸ਼ਨ ਨੇ ਰਣਿਵਾਸ 'ਚ ਜਾ ਕੇ ਪਾਰਿਜਾਤ ਦਾ ਉਹ ਫੁੱਲ ਆਪਣੀ ਛੋਟੀ ਪਤਨੀ ਸਤਯ ਭਾਮਾ ਨੂੰ ਭੇਟਾ ਕਰ ਦਿੱਤਾ।

ਪਾਰਿਜਾਤ ਦਾ ਉਹ ਫੁੱਲ ਅਨੋਖੀ ਮਹਿਕ ਦੇ ਪ੍ਰਭਾਵ ਨਾਲ ਭਰਪੂਰ ਸੀ। ਉਸ ਫੁੱਲ ਜਿਹੀ ਮਹਿਕ ਧਰਤੀ 'ਤੇ ਮੌਲਣ ਵਿਗਸਣ ਵਾਲੇ ਫੁੱਲਾਂ ਵਿਚ ਨਹੀਂ ਸੀ।

ਸਤਯ ਭਾਮਾ ਪਾਰਿਜਾਤ ਦੇ ਉਸ ਫੁੱਲ ਨੂੰ ਪ੍ਰਾਪਤ ਕਰਕੇ ਹੈਰਾਨ ਵੀ ਹੋਈ, ਅਤੇ ਖੁਸ਼ ਵੀ। ਫੇਰ ਉਹਨੇ ਗਦ ਗਦ ਭਾਵ ਨਾਲ ਸ੍ਰੀ ਕ੍ਰਿਸ਼ਨ ਨੂੰ ਪੁੱਛਿਆ, 'ਪਰ ਮੈਂ ਅਜ ਤਕ ਇਸ ਫੁੱਲ ਦੀ ਮਹਿਕ ਤੋਂ ਵਾਂਝੀ ਕਿਉਂ ਰਹੀ?'

ਭਗਵਾਨ ਨੇ ਉਸ ਨੂੰ ਦੱਸਿਆ, 'ਇਹ ਇਕ ਦੁਰਲੱਭ ਫੁੱਲ ਹੈ।'

'ਉਹ ਕਿਵੇਂ?' ਸਤਯ ਭਾਮਾ ਨੇ ਹੈਰਾਨੀ ਨਾਲ ਪੁੱਛਿਆ ਤਾਂ ਸ੍ਰੀ ਕ੍ਰਿਸ਼ਨ ਨੇ ਵਿਸਤਾਰ ਨਾਲ ਦੱਸਿਆ, 'ਜਦੋਂ ਦੇਵਤਿਆਂ ਤੇ ਦਾਨਵਾਂ ਨੇ ਸਮੁੰਦਰ ਮੰਥਨ ਕੀਤਾ ਤਾਂ ਪਾਰਿਜਾਤ ਦਾ ਬਿਰਛ ਵੀ ਸਮੁੰਦਰ ਵਿਚੋਂ ਨਿਕਲਿਆ ਸੀ... ਤੇ ਉਸ ਨੂੰ ਦੇਵਰਾਜ ਇੰਦਰ ਸਵਰਗ ਲੋਕ ਵਿਚ ਲੈ ਗਿਆ...।'

'ਕਿਉਂ?'

'ਉਸ ਨੇ ਪਾਰਿਜਾਤ 'ਤੇ ਆਪਣਾ ਹੱਕ ਜਿਤਾਇਆ ਸੀ...।'

'ਤੇ ਫੇਰ?'

'ਇੰਦਰ ਨੇ ਪਾਰਿਜਾਤ ਨੂੰ ਆਪਣੇ ਬਾਗ ਕਾਨਨਵਨ ਵਿਚ ਲਾ ਲਿਆ, ਤੇ ਅੱਜ ਤੱਕ ਵੀ ਉਹ ਬਿਰਛ ਉਥੇ ਹੀ ਹੈ।'

ਸਤਯ ਭਾਮਾ ਨੇ ਸਵਰਗ ਲੋਕ ਦੇ ਉਸ ਬਾਗ ਵੱਲ ਦ੍ਰਿਸ਼ਟੀ ਸੁੱਟੀ। ਜਿਥੇ ਪਾਰਿਜਾਤ ਦਾ ਬ੍ਰਿਛ ਮਹਿਕ ਰਿਹਾ ਸੀ।

ਸ੍ਰੀ ਕ੍ਰਿਸ਼ਨ ਨੇ ਉਸ ਨੂੰ ਫੇਰ ਕਿਹਾ, 'ਪਾਰਿਜਾਤ ਨੂੰ ਸਵਰਗ ਲੋਕ ਦਾ ਗਹਿਣਾ ਕਿਹਾ ਜਾਂਦਾ ਹੈ। ਇਸ ਦੀਆਂ ਡਾਲੀਆਂ ਨਾਲ ਰਤਨ ਲੱਗਦੇ ਨੇ ਅਤੇ ਇਹ ਬਿਰਛ ਹਰੇਕ ਇੱਛਾ ਦੀ ਪੂਰਤੀ ਕਰਦਾ ਹੈ....।'

ਉਸ ਵੇਲੇ ਸਤਯ ਭਾਮਾ ਨੇ ਆਪਣੇ ਮਹਿਕਦੇ ਬਾਗ ਵੱਲ ਤੱਕਿਆ ਜਿਥੇ ਪਾਰਿਜਾਤ ਦਾ ਬ੍ਰਿਛ ਨਹੀਂ ਸੀ। ਹੋਰ ਸਭ ਕੁਝ ਹੀ ਸੀ, ਪਰ ਸਤਯ ਭਾਮਾ ਕੋਲ ਪਾਰਿਜਾਤ ਨਹੀਂ ਸੀ।

ਪਾਰਿਜਾਤ, ਜੋ ਕਿ ਹਰ ਇੱਛਾ ਪੂਰੀ ਕਰਦਾ ਸੀ.... ਇਕ ਦੁਰਲੱਭ ਬਿਰਛ.... ਅਤੇ ਸਤਯ ਭਾਮਾ ਉਦਾਸ ਹੋ ਗਈ।

ਸਤਯ ਭਾਮਾ ਨੂੰ ਉਦਾਸ ਦੇਖਕੇ ਸ੍ਰੀ ਕ੍ਰਿਸ਼ਨ ਨੇ ਪੁੱਛਿਆ, 'ਕੀ ਗੱਲ ਹੋਈ?'

ਸਤਯ ਭਾਮਾ ਨੇ ਉਤਾਵਲੇਪਨ ਨਾਲ ਕਿਹਾ, 'ਪਾਰਿਜਾਤ ਦਾ ਬ੍ਰਿਛ ਮੇਰੇ ਲਈ ਲੈ ਕੇ ਆਵੋ।'

'ਤੂੰ ਕੀ ਕਰੇਂਗੀ?'

'ਪਾਰਿਜਾਤ ਮੇਰੇ ਬਾਗ਼ ਦੀ ਸ਼ੋਭਾ ਬਣਨਾ ਚਾਹੀਦੈ।'

ਭਗਵਾਨ ਨੇ ਸਤਯ ਭਾਮਾ ਨੂੰ ਘੂਰ ਕੇ ਸੋਚਿਆ, 'ਇਹ ਨਾਰੀ ਵੀ ਆਪਣੇ ਬਾਗ ਬਗੀਚੇ ਤੱਕ ਸੀਮਤ ਹੋ ਕੇ ਰਹਿ ਗਈ ਹੈ...।'

ਸਤਯ ਭਾਮਾ ਨੇ ਪੁੱਛਿਆ, 'ਤੁਸੀਂ ਮੇਰੀ ਇਹ ਛੋਟੀ ਜਿਹੀ ਇੱਛਾ ਪੂਰੀ ਕਰੋਗੇ?'

ਭਗਵਾਨ ਨੇ ਪੁੱਛਿਆ, 'ਕੀ ਇਹ ਛੋਟੀ ਇੱਛਾ ਹੈ।'

ਸਤਯ ਭਾਮਾ ਨੇ ਕਿਹਾ, 'ਹੋਰ ਨਹੀਂ?'

'ਨਹੀਂ।' ਭਗਵਾਨ ਨੇ ਜਵਾਬ ਦਿੱਤਾ—'ਪਾਰਿਜਾਤ ਲਿਆਉਣ ਦਾ ਕੰਮ ਸੌਖਾ ਨਹੀਂ ਹੈ।'

ਸਤਯ ਭਾਮਾ ਨੇ ਪੁੱਛਿਆ, 'ਤੁਹਾਡੇ ਲਈ ਵੀ ਪ੍ਰਭੂ?'

ਭਗਵਾਨ ਨੇ ਕਿਹਾ, 'ਨਹੀਂ...... ਪਰ ਤੂੰ ਸਮਝ ਕਿ ਇਹ ਵੀ ਇਕ ਮਾਇਆ ਹੀ ਹੈ, ਜਿਸ ਦੀ ਖਾਤਿਰ ਤੈਨੂੰ ਲੋਭ ਨਹੀਂ ਕਰਨਾ ਚਾਹੀਦਾ।'

ਸਤਯ ਭਾਮਾ ਨੇ ਦ੍ਰਿੜਤਾ ਨਾਲ ਕਿਹਾ, 'ਪਰ ਹੁਣ ਮੈਂ ਪਾਰਿਜਾਤ ਤੋਂ ਬਗੈਰ ਨਹੀਂ ਰਹਿ ਸਕਦੀ।'

'....ਪਰ ਉਹ ਤਾਂ ਸਵਰਗ ਲੋਕ 'ਚ ਹੈ।'

'ਫੇਰ ਵੀ ਲੈ ਕੇ ਆਵੋ।' ਸਤਯ ਭਾਮਾ ਨੇ ਡਾਢੇ ਅਨੁਰੋਧ ਨਾਲ ਕਿਹਾ ਤਾਂ ਭਗਵਾਨ ਕ੍ਰਿਸ਼ਨ ਨੇ ਮਹਿਸੂਸ ਕੀਤਾ ਕਿ ਸਤਯ ਭਾਮਾ ਨੂੰ ਪ੍ਰਸੰਨ ਚਿੱਤ ਰੱਖਣ ਲਈ ਪਾਰਿਜਾਤ ਦਾ ਬਿਰਛ ਲਿਆਉਣਾ ਹੀ ਪਵੇਗਾ। ਭਗਵਾਨ ਸ੍ਰੀ ਕ੍ਰਿਸ਼ਨ ਉਸ

ਵੇਲੇ ਇਹ ਵੀ ਸੋਚ ਰਹੇ ਸਨ ਕਿ ਨਾਰੀਆਂ ਜਿਸ ਵਸਤੂ ਦੀ ਇੱਛਾ ਰੱਖਦੀਆਂ ਨੇ, ਉਹਦੇ ਬਾਰੇ ਫੇਰ ਉਹ ਕੋਈ ਵੀ ਤਰਕ ਨਹੀਂ ਸਵੀਕਾਰ ਕਰਦੀਆਂ, ਕਿਉਂਕਿ ਉਹ ਭਾਵੁਕ ਹੋ ਜਾਂਦੀਆਂ ਹਨ, ਅਤੇ ਭਾਵੁਕ ਬੰਦਾ ਤਰਕ ਨੂੰ ਨਹੀਂ ਮੰਨ ਸਕਦਾ।

ਇਸ ਮਗਰੋਂ ਭਗਵਾਨ ਸ੍ਰੀ ਕ੍ਰਿਸ਼ਨ ਸਵਰਗ ਲੋਕ ਵਿਚ ਗਏ, ਅਤੇ ਇੰਦਰ ਦੇ ਬਾਗ ਵਿਚੋਂ ਪਾਰਿਜਾਤ ਦਾ ਬ੍ਰਿਛ ਪੁਟ ਲਿਆਏ। ਇੰਦਰ ਨੇ ਭਗਵਾਨ ਕ੍ਰਿਸ਼ਨ ਦਾ ਪਿੱਛਾ ਕੀਤਾ ਤਾਂ ਦੋਵਾਂ ਦਾ ਆਪਸ 'ਚ ਖੂਬ ਯੁੱਧ ਹੋਇਆ। ਪਰ ਇੰਦਰ ਦੇਵਤਾ ਭਗਵਾਨ ਕ੍ਰਿਸ਼ਨ ਤੋਂ ਪਾਰਿਜਾਤ ਨਾ ਖੋਹ ਸਕਿਆ। ਅੰਤ ਹਾਰ ਕੇ ਉਹਨੇ ਭਗਵਾਨ ਨੂੰ ਪੁੱਛਿਆ, 'ਤੁਹਾਨੂੰ ਪਾਰਿਜਾਤ ਦੀ ਕੀ ਲੋੜ ਹੈ?'

ਸ੍ਰੀ ਕ੍ਰਿਸ਼ਨ ਨੇ ਕਿਹਾ, 'ਸਤਯ ਭਾਮਾ ਦੇ ਚੰਚਲ ਚਿੱਤ ਨੂੰ ਸ਼ਾਂਤ ਕਰਨ ਲਈ ਪਾਰਿਜਾਤ ਦੀ ਲੋੜ ਪੈ ਗਈ ਹੈ।'

ਇੰਦਰ, ਭਗਵਾਨ ਕ੍ਰਿਸ਼ਨ ਦੀ ਇਸ ਗੱਲ ਤੇ ਸ਼ਾਂਤ ਹੋ ਗਿਆ, ਤੇ ਕਹਿਣ ਲੱਗਾ, 'ਤੁਸੀਂ ਪਹਿਲਾਂ ਹੀ ਦੱਸ ਦਿੰਦੇ ਕਿ ਪਾਰਿਜਾਤ ਸਤਯ ਭਾਮਾ ਖਾਤਰ.....।'

ਭਗਵਾਨ ਨੇ ਕਿਹਾ, 'ਮੈਂ ਇਹ ਵੀ ਦੇਖਣਾ ਚਾਹੁੰਦਾ ਸੀ ਕਿ ਤੈਨੂੰ ਸਵਰਗ ਲੋਕ ਦੀਆਂ ਵਸਤਾਂ ਨਾਲ ਹੀ ਮੋਹ ਹੈ ਕਿ...।'

'ਮੋਹ ਤਾਂ ਹੈ ਹੀ...' ਇੰਦਰ ਨੇ ਜਵਾਬ ਦਿੱਤਾ ਤਾਂ ਭਗਵਾਨ ਨੇ ਉਹਨੂੰ ਚੇਤੇ ਕਰਵਾਇਆ—'ਹਾਲਾਂਕਿ ਤੈਨੂੰ ਪਤਾ ਵੀ ਹੈ ਕਿ ਤੂੰ ਇਕ ਯੁਗ ਦਾ ਹੀ ਇੰਦਰ ਏਂ।'

ਇੰਦਰ ਕੋਈ ਜਵਾਬ ਨਾ ਦੇ ਸਕਿਆ, ਤੇ ਭਗਵਾਨ ਕ੍ਰਿਸ਼ਨ ਨੂੰ ਨਮਸਕਾਰ ਕਰਕੇ ਅਮਰਾਵਤੀ ਵੱਲ ਚੱਲ ਪਿਆ।

ਭਗਵਾਨ ਸ੍ਰੀ ਕ੍ਰਿਸ਼ਨ ਨੇ ਪਾਰਿਜਾਤ ਦਾ ਉਹ ਬ੍ਰਿਛ ਸਤਯ ਭਾਮਾ ਦੇ ਬਾਗ ਵਿਚ ਲਾ ਦਿੱਤਾ। ਉਹਦੇ ਨਾਲ ਰਤਨ ਲੱਗਦੇ ਸਨ, ਉਹ ਹਰ ਇੱਛਾ, ਪੂਰੀ ਕਰਦਾ ਸੀ, ਅਤੇ ਉਸ ਦੀ ਮਹਿਕ ਵੀ ਵਿਲੱਖਣ ਸੀ ਪਰ ਸਤਯ ਭਾਮਾ ਕੁਝ ਚਿਰ ਵਿਚ ਹੀ ਪਾਰਿਜਾਤ ਵਲੋਂ ਬੇਮੁੱਖ ਹੋ ਗਈ, ਤੇ ਉਹਦਾ ਖਿਆਲ ਹੀ ਭੁਲ ਗਈ। ਕਿਉਂਕਿ ਪਾਰਿਜਾਤ ਹਰ ਵੇਲੇ ਉਹਦੇ ਸਾਹਮਣੇ ਰਹਿੰਦਾ ਸੀ, ਅਤੇ ਦੁਰਲੱਭ ਨਹੀਂ ਸੀ ਰਿਹਾ।

ਸਤਯ ਭਾਮਾ ਦੀ ਪਾਰਿਜਾਤ ਪ੍ਰਤੀ ਉਦਾਸੀਨਤਾ ਨੂੰ ਮਹਿਸੂਸ ਕਰਕੇ ਭਗਵਾਨ ਕ੍ਰਿਸ਼ਨ ਨੇ ਉਹਨੂੰ ਪੁੱਛਿਆ, 'ਸਤਯ ਭਾਮਾ ਹੁਣ ਤੈਨੂੰ ਪਾਰਿਜਾਤ ਦੀ ਇੱਛਾ ਨਹੀਂ ਰਹੀ?'

'ਨਹੀਂ ਜੀ!' ਸਤਯ ਭਾਮਾ ਨੇ ਸਹਿਜਤਾ ਨਾਲ ਕਿਹਾ ਤਾਂ ਸ੍ਰੀ ਕ੍ਰਿਸ਼ਨ ਨੇ ਫੇਰ ਪੁੱਛਿਆ :

'ਪਰ ਕਿਉਂ?'

ਸਤਯ ਭਾਮਾ ਨੇ ਨਿਸ਼ਠਾ ਨਾਲ ਜਵਾਬ 'ਚ ਕਿਹਾ, 'ਮੇਰੇ ਕੋਲ ਤੁਸੀਂ ਜੁ ਹੋ... ਤੁਹਾਡੇ ਤੁਲ ਹੋਰ ਕੋਈ ਵਸਤੂ ਨਹੀਂ ਹੋ ਸਕਦੀ।'

## ਚੰਦ ਹਕਾਇਤ

*—ਦੀਪਕ ਜੈਤੋਈ*

ਕੁਝ ਕੇਸ਼ਧਾਰੀ ਨਿਕਲੇ, ਕੁਝ ਸਹਿਜਧਾਰੀ ਨਿਕਲੇ,
ਰੱਬ ਦੇ ਇਹ ਸਾਰੇ ਬੰਦੇ, ਰੱਬ ਹੀ ਤੋਂ ਆਰੀ ਨਿਕਲੇ।

ਭਾਈ ਵੀ ਪੀਂਦੇ ਵੇਖੇ, ਵੇਖੇ ਨੇ ਪੀਂਦੇ ਮੁੱਲਾਂ,
ਮੰਦਿਰ 'ਚੋਂ ਪੀ ਕੇ ਬਾਹਿਰ, ਅਕਸਰ ਪੁਜਾਰੀ ਨਿਕਲੇ।

ਜਨਸੰਘੀ ਤੇ ਅਕਾਲੀ, ਕੁਝ ਕਾਂਗਰਸ ਦੇ ਨੇਤਾ,
ਨਫ਼ਰਤ ਵਧਾਉਣ ਵਾਲੇ ਬੇ-ਇਅਤਬਾਰੀ ਨਿਕਲੇ।

ਸ਼ਾਇਰ ਵੀ ਬਹੁਤ ਸਾਰੇ ਵੇਖੇ ਨੇ ਲਾਲਚੀ ਮੈਂ,
ਬਖਸ਼ਿਸ਼ ਕਰਨ ਦੇ ਹਾਮੀ-ਦਿਲ ਦੇ ਭਿਖਾਰੀ ਨਿਕਲੇ।

ਹਾਮੀ ਅਲਹਿਦਗੀ ਦੇ ਵੇਖੇ ਤਮਾਮ "ਲੀਗੀ"
ਪਰ ਏਕਤਾ-ਪੁਜਾਰੀ, ਇਕ ਨਾਮਧਾਰੀ ਨਿਕਲੇ।

ਕੁਝ ਬਦਮੁਆਸ਼ ਵੇਖੇ ਮੈਂ ਰਹਿਮ-ਦਿਲ ਵੀ ਯਾਰੋ,
ਲੁੱਚੇ ਜ਼ਮਾਨੇ ਭਰ ਦੇ ਕੁਝ ਬ੍ਰਹਮਚਾਰੀ ਨਿਕਲੇ।

ਨਿਰਦੋਸ਼ ਬੰਦਿਆਂ ਤੇ ਚਲਦੇ ਨੇ ਬੰਬ ਏਥੇ,
ਮੇਰੇ ਵਤਨ 'ਚੋਂ ਯਾ ਰੱਬ! ਕਿੰਜ ਇਹ ਬੀਮਾਰੀ ਨਿਕਲੇ?

ਰੱਖਣ ਬਗਲ 'ਚ ਛੁਰੀਆਂ, ਪਰ ਰਾਮ-ਰਾਮ ਲਬ 'ਤੇ,
ਸੰਤਾਂ ਦਾ ਚੋਲਾ ਪਾ ਕੇ ਵੱਡੇ ਸ਼ਿਕਾਰੀ ਨਿਕਲੇ।

ਜਦ ਇਸ਼ਕ ਕਰ ਲਿਆ ਹੈ, ਅਫ਼ਸੋਸ ਫਿਰ ਹੈ ਕਾਹਦਾ?
ਦਿਲ 'ਚੋਂ ਕਸਕ ਕਿਉਂ ਜਾਵੇ? ਕਿਉਂ ਬੇ-ਕਰਾਰੀ ਨਿਕਲੇ

ਮੁੰਡੇ ਨਾ ਦੇਣ ਮੋਢਾ ਚੱਲਣ ਨਾ ਯਾਰ ਪਿੱਛੇ,
"ਦੀਪਕ" ਜਦੋਂ ਵੀ ਮੇਰੀ-ਅੰਤਿਮ ਸਵਾਰੀ ਨਿਕਲੇ!

*ਗੰਗਾਸਰ ਜੈਤੋ, ਫਰੀਦਕੋਟ ੧੫੧੨੦੨*

# ਨਾਮਧਾਰੀ ਅੰਦੋਲਨ ਦਾ 'ਜਮਾਤੀ ਕਿਰਦਾਰ'

—ਡਾ. ਅਜੀਤ ਸਿੰਘ

ਮੈਂ ਕੋਈ ਇਤਿਹਾਸਕਾਰ ਨਹੀਂ। ਹਾਂ, ਮੈਂ ਇਤਿਹਾਸ ਦਾ ੁਦਿਆਰਥੀ ਹਾਂ। ਨਾਮਧਾਰੀ ਅੰਦੋਲਨ ਦੇ ਜਮਾਤੀ ਕਿਰਦਾਰ ਾਰੇ ਕੁਝ ਕਹਿਣ ਤੋਂ ਪਹਿਲਾਂ ਮੈਂ ਇਹ ਜ਼ਰੂਰ ਦੱਸਣਾ ਚਾਹਾਂਗਾ ਕ ਇਤਿਹਾਸ ਨੂੰ ਕਿਵੇਂ ਲਿਖਣਾ, ਪੜ੍ਹਨਾ ਤੇ ਸਮਝਣਾ ਾਹੀਦਾ ਹੈ।

ਇਤਿਹਾਸ ਤੇ ਇਤਿਹਾਸਕ ਰੁਮਾਂਸ ਜਾਂ ਇਤਿਹਾਸਕ ਲਪ-ਰਚਨਾਵਾਂ ਵਿਚ ਬੜਾ ਫ਼ਰਕ ਹੁੰਦਾ ਹੈ। ਮੈਂ ਏਥੇ ਈ.ਏ. ਕਰ ਦੀ ਟੂਕ ਦੇਣਾ ਚਾਹਾਂਗਾ— "To present and nterpret facts is the historian's business, to ummon up a past epoch to show men and women live in it and behaving as they must have ehaved in the circumstances is the labour and oy of the genuine historical novelist.

E.A.Baker Quoted from the Evolution of the English ovel by Stoddard-P.317

ਏਸੇ ਸੰਦਰਭ ਵਿਚ ਇਕ ਹੋਰ ਟੂਕ ਦੇਣੀ ਵੀ ਲਾਜ਼ਮੀ ਾਪਦੀ ਹੈ—"ਇਤਿਹਾਸਕਾਰ 'ਜਾਣਕਾਰੀ' ਦਿੰਦਾ ਹੈ ਪਰ ਲਪਕਾਰ 'ਅਨੁਭਵ' ਪੇਸ਼ ਕਰਦਾ ਹੈ। ਇਸ ਤਰ੍ਹਾਂ ਗਲਪ ਵਚੋਂ ਅਸੀਂ ਤਥਾਂ ਦੀ ਭਾਲ ਨਹੀਂ ਕਰਦੇ, ਸਗੋਂ ਉਹਨਾਂ ਾਲ ਇਕਸੁਰ ਹੋ ਉਹਨਾਂ ਨਾਲ ਜੀਉਣ ਅਤੇ ਉਹਨਾਂ ਨੂੰ ਾਣਨ ·ਦੀ ਮੰਗ ਕਰਦੇ ਹਾਂ।"

(Diana Spearman—The Novel and Society P.-138)

ਰੈਲਫ਼ ਫੌਕਸ ਇਸ ਗੱਲ ਨੂੰ ਹੋਰ ਵੀ ਸਪੱਸ਼ਟ ਸ਼ਬਦਾਂ ਵਚ ਪੇਸ਼ ਕਰਦਾ ਹੈ—"ਗਲਪਕਾਰ ਨੂੰ ਵਾਸਤਵਿਕ ਟਤਿਹਾਸ ਲਿਖਣ ਨਾਲ ਕੋਈ ਵਾਸਤਾ ਨਹੀਂ। ਜਿੱਥੇ ਕਲਪਨਾ ਈ ਕੋਈ ਥਾਂ ਨਹੀਂ ਹੁੰਦੀ।"

(Ralph Fox-The Novel and the people-P-156)

ਤੁਸੀਂ ਕਹੋਗੇ ਕਿ ਮੈਂ ਇਹ ਟੂਕਾਂ ਦੇ ਕੇ ਕੀ ਸਿੱਧ ਕਰਨਾ ਾਹੁੰਦਾ ਹਾਂ। ਸਿਰਫ਼ ਇਹ ਕਿ ਇਤਿਹਾਸ ਵਿਚ ਕਲਪਨਾ, ਰਾਮਾਤਾਂ, ਅੰਨ੍ਹੇ ਵਿਸ਼ਵਾਸਾਂ, ਮਿੱਥਾਂ ਤੇ ਸਾਖੀਆਂ ਨੂੰ ਟਤਿਹਾਸਕ ਪੱਖ ਤੋਂ ਜਾਨਣ-ਪਛਾਨਣ ਦੀ ਲੋੜ ਹੁੰਦੀ ਹੈ, ਾ ਕਿ ਉਹਨਾਂ ਨੂੰ ਅੱਖਾਂ ਬੰਦ ਕਰਕੇ ਉਹਨਾਂ ਨੂੰ ਤਰਕ-ੀਣ ਸ਼ਰਧਾ ਨਾਲ ਮੰਨਣ ਦੀ। ਮੈਂ ਸਮਝਦਾ ਹਾਂ, ਏਸ ਤਰ੍ਹਾਂ ਰਨ ਨਾਲ ਜਿੱਥੇ ਅਸੀਂ ਇਤਿਹਾਸ ਨਾਲ ਬੇਇਨਸਾਫ਼ੀ ਕਰਦੇ ਾਂ, ਉੱਥੇ ਇਤਿਹਾਸ ਨੂੰ ਸਿਰਜਣ ਵਾਲੇ ਮਹਾਂ-ਪੁਰਸ਼ਾਂ ਤੇ ਧਿਆਂ ਦੀ ਮਹਾਨਤਾ ਨੂੰ ਵੀ ਘੱਟ ਕਰ ਦਿੰਦੇ ਹਾਂ। ਇਹ ੱਲਾਂ ਮੈਨੂੰ ਸਿੱਖ ਇਤਿਹਾਸ ਤੇ ਨਾਮਧਾਰੀ ਇਤਿਹਾਸ ਨੂੰ ਵਸਥਾਰ ਨਾਲ ਪੜ੍ਹਨ ਪਿੱਛੋਂ ਕਹਿਣੀਆਂ ਪਈਆਂ ਹਨ। ਚੀ ਗੱਲ ਤਾਂ ਇਹ ਹੈ ਕਿ ਇਤਿਹਾਸ ਵਿਸ਼ਵਾਸਾਂ, ਕਲਪਨਾ, ਰਾਮਾਤਾਂ ਜਾਂ ਨਿਰੋਲ ਸ਼ਰਧਾ ਦੇ ਆਸਰੇ 'ਤੇ ਟੇਕ ਹੀ ਨਹੀਂ ਖਦਾ।

'ਜਮਾਤੀ ਕਿਰਦਾਰ' ਨੂੰ ਇਤਿਹਾਸਕ ਪੱਖ ਤੋਂ ਮੈਂ ਕੀ ਸਮਝਦਾ ਹਾਂ, ਇਸ ਦਾ ਸੰਖੇਪ ਜਿਹਾ ਵਰਣਨ ਵੀ ਜ਼ਰੂਰੀ ਜਾਪਦਾ ਹੈ। ਜਮਾਤੀ ਚੇਤਨਾ ਜਾਂ ਜਮਾਤੀ ਕਿਰਦਾਰ ਵਰਗੇ ਸ਼ਬਦਾਂ ਨੂੰ ਆਮ ਤੌਰ ਤੇ ਮਾਰਕਸੀ ਸੋਚ ਜਾਂ ਸਮਾਜਵਾਦੀ ਚੇਤਨਾ ਨਾਲ ਜੋੜਿਆ ਜਾਂਦਾ ਹੈ। ਇਹ ਠੀਕ ਹੈ ਕਿ ਮਾਰਕਸੀ ਵਿਚਾਰਧਾਰਾ ਨੇ ਜਮਾਤੀ-ਵਿਤਕਰੇ ਦੀ ਗੱਲ ਵਿਗਿਆਨਕ ਤੇ ਦਵੰਦਾਤਮਕ ਆਧਾਰ 'ਤੇ ਵੱਖਰੀ ਵੱਖਰੀ ਸਮਾਜਕ ਵਿਵਸਥਾ ਦੇ ਸੰਦਰਭ ਵਿਚ ਕੀਤੀ ਹੈ। ਪਰ ਸਮਾਜਕ ਵਿਵਸਥਾ ਦੇ ਆਰੰਭ ਤੋਂ ਹੀ ਸੱਚ-ਝੂਠ, ਉਚ-ਨੀਚ, ਗਰੀਬ-ਅਮੀਰ ਤੇ ਚੰਗੇ-ਮਾੜੇ ਦਾ ਵਿਤਕਰਾ ਚਲਦਾ ਆਇਆ ਹੈ। ਇਕ ਗੱਲ ਹੋਰ- ਸੰਸਾਰ ਦੇ ਕਿਸੇ ਵੀ ਅਧਿਆਤਮਕ ਮਹਾਂ-ਪੁਰਸ਼ ਨੂੰ ਸਮਾਜਕ ਯਥਾਰਥ ਨਾਲੋਂ ਅੱਡ ਕਰਕੇ ਨਿਰਖਿਆ ਪਰਖਿਆ ਨਹੀਂ ਜਾ ਸਕਦਾ। ਸਗੋਂ ਉਸ ਦੀ ਮਹਾਨਤਾ ਤਾਂ ਪਰਖੀ ਹੀ ਇਸ ਪੱਖ ਤੋਂ ਜਾਂਦੀ ਹੈ ਕਿ ਉਹਨੇ ਸਮਾਜ ਤੇ ਮਨੁੱਖ ਲਈ ਕਿਹੜੀਆਂ ਮੱਲਾਂ ਮਾਰੀਆਂ।

ਇਤਿਹਾਸ ਨੂੰ ਸਿਰਜਣ ਵਾਲੇ ਵੱਡੇ, ਮਹਾਨ ਤੇ ਮਹਾਂ-ਪੁਰਸ਼ ਹੀ ਹੁੰਦੇ ਹਨ। ਪਰ ਇਹ ਜ਼ਰੂਰੀ ਨਹੀਂ ਹੁੰਦਾ ਕਿ ਅਜਿਹੇ ਯੁੱਗ-ਪੁਰਸ਼ ਜਾਂ ਕਰਮ-ਯੋਗੀ, ਜਾਂ ਗੁਰੂ-ਪੀਰ, ਪੈਗੰਬਰ ਜਾਂ ਸਤਿਗੁਰੂ ਕਿਸੇ ਰਾਜੇ-ਮਹਾਰਾਜੇ, ਕਿਸੇ ਜਾਗੀਰਦਾਰ ਜਾਂ ਕਿਸੇ ਸਰਮਾਏਦਾਰ ਦੇ ਪੁੱਤ ਪੋਤਰੇ ਹੋਣ।

ਬਾਬਾ ਰਾਮ ਸਿੰਘ ਜੀ ਨੂੰ ਲੈ ਲਵੋ। ਉਹ ਸ. ਜੱਸਾ ਸਿੰਘ ਤਰਖਾਣ ਦੇ ਘਰ ਪੈਦਾ ਹੋਏ। ਉਹਨਾਂ ਨੂੰ ਬਹੁਤਾ ਪੜ੍ਹਨ ਦਾ ਮੌਕਾ ਵੀ ਨਹੀਂ ਮਿਲਿਆ। ਫੇਰ ਵੀ ਉਹ ਸਤਿਗੁਰੂ ਹਨ, ਯੁਗ-ਪੁਰਸ਼ ਹਨ ਤੇ ਇੱਕ ਵੱਖਰੇ ਇਤਿਹਾਸ ਤੇ ਸਮਾਜ ਦੇ ਸਿਰਜਣਹਾਰੇ ਹਨ। ਫੌਜ ਵਿਚ ਨੌਕਰੀ ਕੀਤੀ, ਦੁਕਾਨਦਾਰੀ ਕੀਤੀ, ਪਿਤਾ ਨਾਲ ਖੇਤੀ-ਬਾੜੀ ਦਾਂ ਕੰਮ ਵੀ ਕੀਤਾ। ਪਰ ਏਸੇ ਬਾਬਾ ਰਾਮ ਸਿੰਘ ਨੇ ਉਹ ਇਨਕਲਾਬ ਵੀ ਲਿਆਂਦਾ ਜਿਸਦੀ ਮਿਸਾਲ ਮਿਲਣੀ ਮੁਸ਼ਕਿਲ ਹੈ। ੧੮੫੭ ਨੂੰ ਇੱਕ ਬੇ-ਦਾਗ ਸ਼ਖਸੀਅਤ ਪੈਦਾ ਕੀਤੀ, ਨਾਮਧਾਰੀ ਅੰਦੋਲਨ ਨੂੰ ਜਨਮ ਦਿੱਤਾ। ਇਹ ਉਹਨਾਂ ਕਿਉਂ ਕੀਤਾ? ਓਸ ਸਿੱਖੀ ਕਿਰਦਾਰ ਨੂੰ ਜੋਹਦਾ ਜਨਮ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਵਿਚ ਪੈਦਾ ਕੀਤਾ ਸੀ, ਹਰ ਪਾਸਿਉਂ ਢਹਿੰਦੀਆਂ ਕਲਾਂ ਵਿਚ ਨਿਘਰਦਿਆਂ ਦੇਖ ਕੇ ਕੀਤਾ। ਇਸ ਵਿਚ ਭਾਵੇਂ ਹਿੰਦੂ ਜਾਂ ਮੁਸਲਮਾਨ ਸ਼ਾਮਲ ਹੋ ਸਕਦੇ ਸਨ। ਪਰ ਬਹੁਤਾ ਕਰਕੇ ਨਾਮਧਾਰੀ ਅੰਦੋਲਨ ਵਿਚ ਜੱਟਾਂ, ਤਰਖਾਣਾਂ, ਚੁਮਾਰਾਂ ਤੇ ਮਜ਼੍ਹਬੀਆਂ ਨੇ ਹਿੱਸਾ ਲਿਆ।

Kukas by M.M. Ahluwalia- P. 47.

ਗੁਰੂ ਗੋਬਿੰਦ ਸਿੰਘ ਦੇ ਪੰਜ ਪਿਆਰੇ ਵੀ ਸੋਢੀਆਂ, ਬੇਦੀਆਂ ਜਾਂ ਆਹਲੂਵਾਲੀਆਂ ਵਿਚੋਂ ਨਹੀਂ ਸਨ। ਉਹ ਵੀ ਨੀਵੀਆਂ ਜਮਾਤਾਂ ਦੇ ਜੰਮ-ਪਲ ਸਨ। ਮੈਂ ਸਮਝਦਾ ਹਾਂ ਕਿ

ਸਤਿਗੁਰੂ ਰਾਮ ਸਿੰਘ ਨੇ ਗੁਰੂ ਨਾਨਕ ਦੇਵ ਦੇ ਪੈਦਾ ਕੀਤੇ 'ਜਮਾਤੀ ਕਿਰਦਾਰ' ਨੂੰ ਅੱਗੇ ਤੋਰਿਆ ਹੈ। ਗੁਰੂ ਨਾਨਕ, ਜਿਹੜੇ ਭਾਈ ਲਾਲੋ ਨਾਲ ਖੜ੍ਹੇ ਸਨ, ਗੱਜਕੇ ਕਿਹਾ ਸੀ–

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰ ਉਡਰਿਆ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥
(ਗੁਰੂ ਨਾਨਕ-੧੪੫)

ਸਪਸ਼ਟ ਰੂਪ ਵਿਚ ਇਹ ਜਮਾਤੀ ਪੈਂਤੜਾ ਸਥਾਪਤ ਨਜ਼ਾਮ ਦਾ ਵਿਰੋਧ ਕਰਦਾ ਹੈ। ਸਤਿਗੁਰੂ ਰਾਮ ਸਿੰਘ ਨੇ ਇੱਕ ਪਾਸੇ ਸਮਾਜ ਸੁਧਾਰ ਦਾ ਅੰਦੋਲਨ ਚਲਾਇਆ, ਦੂਜੇ ਪਾਸੇ ਰਾਜਿਆਂ-ਮਹਾਰਾਜਿਆਂ, ਜਾਗੀਰਦਾਰਾਂ ਮਹੰਤਾਂ ਤੇ ਅੰਗਰੇਜ਼ੀ ਰਾਜ ਵਿਰੁੱਧ ਸੰਘਰਸ਼ ਕੀਤਾ। ਅੰਗਰੇਜ਼ੀ ਰਾਜ-ਪ੍ਰਬੰਧ ਨੂੰ ਨਕਾਰਕੇ ਸਤਿਗੁਰੂ ਰਾਮ ਸਿੰਘ ਨੇ ਇਕ ਮੁੱਤਵਾਜ਼ੀ ਸਿਲਸਿਲਾ ਚਲਾਇਆ। ਜਿਸਦਾ ਆਧਾਰ ਹੀ ਜਮਾਤੀ ਸੁਭਾਅ ਦਾ ਸੀ– ਸਥਾਪਤ ਨਜ਼ਾਮ ਦੇ ਨਿਯਮਾਂ ਨੂੰ ਵੰਗਾਰਨਾ ਤੇ ਇੱਕ ਵੱਖਰੇ ਤੇ ਨਿਵੇਕਲੇ ਪ੍ਰਬੰਧ ਨੂੰ ਕਾਇਮ ਕਰਨਾ, ਇੱਕ ਵੱਖਰੀ ਜਮਾਤੀ ਸ਼ਖਸੀਅਤ ਨੂੰ ਪੈਦਾ ਕਰਨਾ। ਜਿਹੜੀ ਹਰ ਤਰ੍ਹਾਂ ਦੀ ਕੁਰਬਾਨੀ ਤੇ ਤਿਆਗ ਕਰਨ ਲਈ ਤਿਆਰ ਸੀ, ਸਤਿਗੁਰੂ ਰਾਮ ਸਿੰਘ ਦੀ ਮਹਾਨ ਇਤਿਹਾਸਕ ਪ੍ਰਾਪਤੀ ਹੈ। ਪਿਛਲੀਆਂ ਰਸਮਾਂ ਤੇ ਰਹੁ-ਰੀਤਾਂ ਵਿਰੁੱਧ ਬਗਾਵਤ ਵਿਚ ਜਮਾਤੀ ਲੜਾਈ ਸੀ। ਨਹੀਂ ਤਾਂ ਮਹੰਤਾਂ ਨੂੰ ਸਤਿਗੁਰੂ ਜੀ ਦੀ ਵਿਰੋਧਤਾ ਕਰਨ ਦੀ ਕੀ ਲੋੜ ਸੀ। ਨਾਮਧਾਰੀਆਂ 'ਤੇ ਪਾਬੰਦੀਆਂ ਲਾਉਣੀਆਂ, ਉਹਨਾਂ ਦੀਆਂ ਕਾਰਵਾਈਆਂ ਨੂੰ ਸ਼ੱਕੀ ਨਜ਼ਰ ਨਾਲ ਵੇਖਣਾ, ਅੰਗਰੇਜ਼ੀ ਹਕੂਮਤ ਦਾ ਇਸ ਅੰਦੋਲਨ ਤੋਂ ਭੈ-ਖਾਣਾ, ਸਪੱਸ਼ਟ ਕਰਦਾ ਹੈ ਕਿ ਨਾਮਧਾਰੀ ਅੰਦੋਲਨ ਦਾ ਜਮਾਤੀ ਕਿਰਦਾਰ ਇਨਕਲਾਬੀਆਂ ਵਾਲਾ ਸੀ। ਅੰਗਰੇਜ਼ਾਂ ਨੂੰ ਨਾਮਧਾਰੀਆਂ ਵਲੋਂ ਏਸੇ ਲਈ ਬਗਾਵਤ ਦਾ ਡਰ ਬਣਿਆ ਰਹਿੰਦਾ ਸੀ। ਅਧਿਆਤਮਕ ਪੱਖੋਂ ਸਤਿਗੁਰੂ ਰਾਮ ਸਿੰਘ ਦਾ ਰੱਬੀ ਰੂਪ ਵਰਗਾ ਸਤਿਕਾਰ ਸੀ, ਦੂਜੇ ਪਾਸੇ ਆਮ ਲੋਕ ਉਹਨਾਂ ਨਾਲ ਸਨ। ਇਹੋ ਜੇਹੀ ਉਥਲ-ਪੁੱਥਲ ਲਈ ਜਿਸ ਮਹਾਨ ਸ਼ਖਸੀਅਤ ਦੀ ਲੋੜ ਸੀ, ਉਹ ਬਾਬਾ ਰਾਮ ਸਿੰਘ ਵਿਚ ਸੀ। ਮਿਸਟਰ ਮੈਕਨਬ ਸਤਿਗੁਰੂ ਰਾਮ ਸਿੰਘ ਬਾਰੇ ਲਿਖਦਾ ਹੈ–"ਰਾਮ ਸਿੰਘ ਸਾਧਾਂ ਤੇ ਫਕੀਰਾਂ ਵਾਲੀ ਪੋਜ਼ੀਸ਼ਨ ਨਹੀਂ ਰੱਖਦਾ। ਉਹ ਤੁਹਾਨੂੰ ਅੱਧੀ ਦਰਜਨ ਸਵਾਰਾਂ ਸਮੇਤ ਮਿਲਦਾ ਹੈ। ਬੀਸੀਓਂ ਪੈਦਲ ਆਦਮੀ ਉਸਦੇ ਨਾਲ ਹੁੰਦੇ ਹਨ। ਉਹ ਜਦ ਤੁਹਾਡੇ ਕਮਰੇ ਵਿਚ ਦਾਖਲ ਹੁੰਦਾ ਹੈ ਤਾਂ ਉਹ ਇਕ ਬਾਦਸ਼ਾਹ ਦੀ ਤਰ੍ਹਾਂ (ਆਪਣੇ ਸੂਬਿਆਂ ਦੀ) ਇਕ ਕਚਹਿਰੀ ਦੇ ਘੇਰੇ ਵਿਚ ਘਿਰਿਆ ਹੁੰਦਾ ਹੈ। (ਜੁਗ ਪਲਟਾਊ ਸਤਿਗੁਰੂ-ਪੰਨਾ ੯੫)। ਮੈਂ ਸਮਝਦਾ ਹਾਂ ਗੁਰੂ ਅਰਜਨ ਦੇਵ ਜੀ ਵਾਂਗ ਬਾਬਾ ਰਾਮ ਸਿੰਘ ਦਾ ਇਹ ਸ਼ਾਹੀ ਠਾਠ ਰੱਖਣਾ ਵੀ ਜ਼ਰੂਰੀ ਸੀ।

ਸਤਿਗੁਰੂ ਰਾਮ ਸਿੰਘ ਦਾ ਧਾਰਮਿਕ ਪੱਖੋਂ ਟਕਰਾ ਹੋਇਆ ਦੇਸ਼ ਭਰ ਦੇ ਵੱਡੇ ਗੁਰਦਵਾਰਿਆਂ ਵਿਚਲੇ ਉਨ੍ਹਾਂ ਪੁਜਾਰੀਆਂ ਤੇ ਮਹੰਤਾਂ ਨਾਲ ਜੋ ਸਰਕਾਰ ਦੇ ਪਿੱਠੂ ਸਨ, ਇਹ ਵੱਡੇ ਇਤਿਹਾਸਕ ਗੁਰਦੁਆਰੇ ਅੰਗਰੇਜ਼ੀ ਸਰਕਾਰ ਦੀਆਂ ਏਜੰਸੀਆਂ ਸਨ। ਜਿਨ੍ਹਾਂ ਵਿਚ ਮਹੰਤਾਂ ਤੇ ਪੁਜਾਰੀਆਂ ਨੂੰ ਆਪਣੀ ਮਰਜ਼ੀ ਤੇ ਲੋੜ ਅਨੁਸਾਰ ਵਰਤ ਸਕਦੀ ਸੀ। ਇਹ ਤੱਥ ਵੀ ਵਰਣਨ ਯੋਗ ਹੈ ਕਿ ਨਾਮਧਾਰੀਆਂ ਦੇ ਇਨਕਲਾਬੀ ਜਤਨਾਂ ਦਾ ਵਿਰੋਧ ਸਿੱਖ ਰਾਜਿਆਂ, ਮਹਾਰਾਜਿਆਂ, ਅਮੀਰ ਸਿੱਖਾਂ, ਸੋਢੀਆਂ, ਬੇਦੀਆਂ ਨੇ ਕੀਤਾ। ਇਹ ਸਿੱਧਾ ਤੇ ਸਪੱਸ਼ਟ ਜਮਾਤੀ ਟਕਰਾਓ ਸੀ। ਸੰਸਾਰ ਵਿਚ ਜਮਾਤਾਂ ਹੀ ਦੋ ਹਨ– ਇਕ ਗਊ-ਗਰੀਬ ਦੀ ਰੱਖਿਆ ਕਰਨ ਵਾਲੀ, ਦੂਜੀ ਗਊ-ਗਰੀਬ ਦਾ ਨਾਸ ਕਰਨ ਵਾਲੀ। ਸਥਾਪਤ ਨਜ਼ਾਮ ਜਿੰਨਾ ਚਿਰ ਗਊ-ਗਰੀਬ ਦੀ ਰਾਖੀ ਕਰਨ ਵਾਲਾ ਰਾਹ ਨਹੀਂ ਅਪਣਾਉਂਦਾ, ਇਹ ਜਮਾਤੀ ਟਕਰਾ ਜਾਰੀ ਰਹੇਗਾ। ਆਖਰ ਕੂਕਿਆਂ ਜਾਂ ਨਾਮਧਾਰੀਆਂ ਦਾ ਦੋਸ਼ ਕੀ ਸੀ? ਜਾਂ ਇਸ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਨੇ ਕਿਸੇ ਦਾ ਵੀ ਕੀ ਬਿਗਾੜਿਆ ਸੀ? ਜੇ ਇਹ ਸਿਰਫ ਧਰਮ ਦੀਆਂ ਲੜਾਈਆਂ ਹੁੰਦੀਆਂ ਤਾਂ ਗੁਰੂ ਗੋਬਿੰਦ ਸਿੰਘ ਜੀ ਹਿੰਦੂ ਰਾਜਿਆਂ ਨਾਲ ਯੁੱਧ ਕਿਉਂ ਕਰਦੇ? ਹਜ਼ਾਰਾਂ ਸਿੱਖ ਤੇ ਸੈਂਕੜੇ ਨਾਮਧਾਰੀ ਵੀਰ ਸ਼ਹੀਦੀਆਂ ਕਿਉਂ ਪ੍ਰਾਪਤ ਕਰਦੇ? ਟੱਕਰ ਧਰਮ-ਅਧਰਮ ਦੀ ਸੀ, ਨਿਆਂ ਅਨਿਆਂ ਦੀ ਸੀ, ਜ਼ਾਲਮ ਮਜ਼ਲੂਮ ਦੀ ਸੀ, ਗੁਰਬਾਣੀ ਦੇ ਮੁਹਾਵਰੇ ਵਿਚ ਗੁਰਮੁਖ ਤੇ ਮਨਮੁੱਖ ਦੀ ਸੀ। ਜਨਰਲ ਡਾਇਰ ਨੂੰ ਸਰੋਪਾ ਦੇਣ ਵਾਲੇ ਵੀ ਸਿੱਖ ਸਨ ਮਲੇਰਕੋਟਲੇ ਵਿਚ ਨਾਮਧਾਰੀਆਂ ਨੂੰ ਮਾਰਨ ਲਈ ਤੋਪਾਂ ਭੇਜਣ ਵਾਲੇ ਵੀ ਸਿੱਖ ਰਾਜੇ-ਮਹਾਰਾਜੇ ਸਨ। ਮੈਂ ਨਿਧਾਨ ਸਿੰਘ ਆਲਿਮ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਜਦੋਂ ਉਹ ਲਿਖਦਾ ਹੈ–"ਏਸ ਸੱਚਾਈ ਤੋਂ ਕੋਈ ਨਿਰਪੱਖ ਸੱਜਣ ਨਾਂਹ ਨਹੀਂ ਕਰ ਸਕਦਾ ਕਿ ਦੇਸ਼ ਅਤੇ ਕੌਮ ਦੀ ਸੁਤੰਤਰਤਾ ਬਦਲੇ ਖੇਲੇ ਗਏ ਇਸ ਖੂਨੀ ਡਰਾਮੇ ਵਿਚ ਜੇ ਸਿੱਖਾਂ ਦਾ ਅਮੀਰ ਤਬਕਾ (ਅਰ ਉਸਦੇ ਨਾਲ ਹੀ ਗੁਰਦੁਆਰਿਆਂ ਦਾ ਪੁਜਾਰੀ ਅਤੇ ਡੇਰਿਆਂ ਦਾ ਮਹੰਤ ਸਮਾਜ) ਅੰਗਰੇਜ਼ ਦੇ ਪੱਖ ਵਿਚ ਕੂਕਿਆਂ ਦੇ ਵਿਰੁੱਧ ਨਾਚ ਨਾ ਨੱਚਦਾ ਤਾਂ ਅੱਵਲ ਤਾਂ ਸਾਰੇ ਹਿੰਦੁਸਤਾਨ, ਨਹੀਂ ਤਾਂ ਘੱਟ ਤੋਂ ਘੱਟ ਪੰਜਾਬ ਦਾ ਮਾਨ ਚਿਤ੍ਰ (ਨਕਸ਼ਾ) ਤਾਂ ਗੁਲਾਮੀ ਦੇ ਲਾਲ ਰੰਗ ਦੀ ਉਲੀਕ ਤੋਂ ਜ਼ਰੂਰ ਰਹਿਤ ਹੁੰਦਾ, ਅਤੇ ਅੱਜ ਤੋਂ ਲਗਪਗ ਅੱਧੀ ਸਦੀ ਪਹਿਲੋਂ ਹੀ ਲਾਹੌਰ ਦੇ ਸ਼ਾਹੀ ਕਿਲੇ ਤੇ ਆਜ਼ਾਦੀ ਦਾ ਝੰਡਾ ਝੁਲਾਇਆ ਜਾਂਦਾ।" (ਜੁਗ ਪਲਟਾਊ ਸਤਿਗੁਰੂ-ਪੰਨਾ ੧੬੪-੧੬੫)। ਜੇ ਇਹ ਜਮਾਤੀ ਲੜਾਈ ਨਾ ਹੁੰਦੀ ਤਾਂ ੧੭ ਫਰਵਰੀ ਨੂੰ ਨਾਭੇ, ਪਟਿਆਲੇ ਅਤੇ ਜੀਂਦ ਦੀਆਂ ਸਿੱਖ ਰਿਆਸਤਾਂ ਵਲੋਂ ਰਸਾਲੇ ਤੋਪਾਂ ਮਲੇਰਕੋਟਲੇ ਨਾ ਪਹੁੰਚਦੀਆਂ। ਆਖਰ ਇਹਨਾਂ ਰਿਆਸਤਾਂ ਦੇ ਰਾਜੇ ਵੀ ਤਾਂ ਗੁਰੂ ਦੇ ਸਿੱਖ ਸਨ। ਪਰ ਸੁਆਲ ਜਮਾਤੀ ਪਾੜੇ ਦਾ ਸੀ। ਇਸ ਜਮਾਤੀ ਸੰਘਰਸ਼ ਵਿਚ ਸਿੱਖ ਰਿਆਸਤਾਂ ਦੇ ਰਾਜਿਆਂ ਵਲੋਂ ਅੰਗਰੇਜ਼ੀ ਸਰਕਾਰ ਨੂੰ ਧੰਨਵਾਦ ਦੀਆਂ ਚਿੱਠੀਆਂ ਮਿਲੀਆਂ। ਸਤਿਗੁਰੂ ਰਾਮ ਸਿੰਘ ਨੂੰ ਜਲਾਵਤਨੀ ਤੇ ਉਹਨਾਂ ਦੇ ਰਾਹ ਉੱਤੇ ਚੱਲਣ ਵਾਲਿਆਂ ਨੂੰ ਸ਼ਹੀਦੀਆਂ। ਮਹਾਰਾਜ ਪਟਿਆਲਾ ਵਲੋਂ ਪੰਜਾਬ ਸਰਕਾਰ ਦੇ ਨਾਂ ੧੫-੨-੧੮੭੨ ਨੂੰ ਲਿਖੀ ਚਿੱਠੀ ਇਹ ਸਿੱਧ ਕਰਦੀ ਹੈ ਕਿ ਨਾਮਧਾਰੀਆਂ ਦੇ

ਲੋਕ-ਅੰਦੋਲਨ ਤੇ ਜਮਾਤੀ ਸੰਘਰਸ਼ ਤੋਂ ਇਹ ਰਾਜੇ-ਮਹਾਰਾਜੇ ਆਪਣਾ ਰਾਜ ਸੁਰੱਖਿਅਤ ਕਰਨਾ ਚਾਹੁੰਦੇ ਸਨ। ਮਹਾਰਾਜਾ ਪਟਿਆਲਾ ਲਿਖਦਾ ਹੈ—"ਇਸ ਲਈ ਮੈਂ ਲਾਟ ਸਾਹਿਬ ਦੀ ਵਾਕਫੀ ਵਾਸਤੇ ਲਿਖਦਾ ਹਾਂ ਕਿ ਬਹੁਤ ਸਬੂਤਾਂ ਤੋਂ ਇਹ ਗੱਲ ਸਾਬਿਤ ਹੈ ਕਿ ਰਾਮ ਸਿੰਘ ਦਾ ਅਸਲੀ ਮਨੋਰਥ ਤੇ ਇਰਾਦਾ ਧਰਮ ਦੇ ਨਾਮ ਦੇ ਰਾਜ ਪ੍ਰਾਪਤ ਕਰਕੇ ਰਾਜ ਕਰਨਾ ਸੀ। (ਜੁਗ ਪਲਟਾਊ ਸਤਿਗੁਰੂ-ਪੰਨਾ ੨੨੭) ਸਿੱਖੀ ਰਿਆਸਤਾਂ ਦੇ ਰਾਜਿਆਂ, ਗੁਰਦੁਆਰਿਆਂ ਦੇ ਪੁਜਾਰੀਆਂ, ਡੇਰਿਆਂ ਦੇ ਮਹੰਤਾਂ ਤੇ ਅੰਗਰੇਜ਼ੀ ਸਰਕਾਰ ਨੂੰ ਡਰ, ਕਿਉਂ ਲੱਗਦਾ ਸੀ? ਪੰਜਾਬ ਦੇ ਸਰਦਾਰਾਂ, ਜਾਗੀਰਦਾਰਾਂ, ਰਈਸਾਂ, ਨਵਾਬਾਂ, ਬੇਦੀਆਂ-ਸੋਢੀਆਂ ਵਲੋਂ ਹਿੰਦ ਸਰਕਾਰ ਨੂੰ ਭੇਜੀਆਂ ਗਈਆਂ ਚਿੱਠੀਆਂ ਤੇ ਦਰਖਾਸਤਾਂ ਵਿਚ ਕੂਕਿਆਂ ਵਿਰੁੱਧ ਦਿਲ ਦੀ ਭੜਾਂਸ ਕੱਢਦਿਆਂ ਹੋਇਆ ਕਾਵਨ ਅਤੇ ਫਾਰਸਿਥ ਦੀਆਂ ਸਜ਼ਾਵਾਂ ਦਾ ਹੁਕਮ ਵਾਪਸ ਲੈ ਕੇ ਉਹਨਾਂ ਦੇ ਬਹਾਲ ਕਰਨ ਦੀ ਜ਼ੋਰਦਾਰ ਮੰਗ ਕੀਤੀ ਗਈ ਹੈ। (ਓਹੀ-ਪੰਨਾ ੨੩੬) ਤੁਸੀਂ ਉੱਪਰ ਦਿੱਤੇ ਲੋਕਾਂ ਦੇ ਜਮਾਤੀ ਹਿੱਤ ਨੂੰ ਭਲੀ ਭਾਂਤ ਸਮਝ ਸਕਦੇ ਹੋ। ਕਾਵਨ ਤੇ ਫਾਰਸਿਥ ਉਹ ਅੰਗਰੇਜ਼ ਅਫ਼ਸਰ ਸਨ ਜਿਹਨਾਂ ਮਲੇਰਕੋਟਲਾ ਵਿਚ ਨਾਮਧਾਰੀ ਸੂਰਮਿਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਸੀ। ਜਦੋਂ ਇਹ ਲੋਕ ਅਜਿਹੇ ਬੇ-ਰਹਿਮ ਜ਼ਾਲਮਾਂ ਨੂੰ ਨਾ-ਮਾਤਰ ਦਿੱਤੀਆਂ ਗਈਆਂ ਸਜ਼ਾਵਾਂ ਦੀ ਮਾਫੀ ਲਈ ਹਿੰਦ ਸਰਕਾਰ ਨੂੰ ਅਰਜ਼ੋਈਆਂ ਕਰਦੇ ਹਨ, ਤਾਂ ਇਹਨਾਂ ਦਾ ਜਮਾਤੀ ਚਰਿਤਰ ਨੰਗਾ ਹੋ ਜਾਂਦਾ ਹੈ। ਇਹਨਾਂ ਦਰਖਾਸਤਾਂ ਤੇ ਦਸਖਤ ਕਰਨ ਵਾਲੇ ਸਨ—ਆਹਲੂਵਾਲੀਏ, ੪੩੭ ਜਾਗੀਰਦਾਰ, ਸ਼ਹਿਰਾਂ ਤੇ ਪਿੰਡਾਂ ਦੇ ਜ਼ੈਲਦਾਰ ਤੇ ਸ਼ਾਹੂਕਾਰ। ਅਜਿਹੇ ਲੋਕਾਂ ਵਲੋਂ ਹੀ ਅੰਗਰੇਜ਼ੀ ਸਰਕਾਰ ਨੂੰ ਉਹਨਾਂ ਦੀਆਂ ਕੀਤੀਆਂ ਅਜਿਹੀਆਂ ਵਹਿਸ਼ੀ ਕਾਰਵਾਈਆਂ ਦੇ ਹੱਕ ਵਿਚ ਮਤੇ ਪਾਸ ਕਰਕੇ ਭੇਜੇ ਗਏ।

ਸਤਿਗੁਰੂ ਰਾਮ ਸਿੰਘ ਨਾਲ ਕੌਣ ਸਨ—ਜੱਟ, ਤਰਖਾਣ, ਚੁਮਾਰ ਤੇ ਮਜ਼ਬੀ ਮਤਲਬ ਆਮ-ਲੋਕ, ਅਰਥਾਤ ਉਪਰਲੀਆਂ ਜਮਾਤਾਂ ਤੇ ਬਾਹਰਲੀ ਸਰਕਾਰ ਤੋਂ ਨਜਾਤ ਪਾਉਣ ਵਾਲੇ ਯੋਧੇ ਜਿਨਾਂ ਨੇ ਹੱਸ ਹੱਸ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਆਜ਼ਾਦੀ ਲਈ ਕੀਤੀ ਗਈ ਇਸ ਜਦੋ-ਜਹਿਦ ਦਾ ਨਾਕਾਮ ਹੋਣਾ ਲਾਜ਼ਮੀ ਸੀ ਭਾਵੇਂ ਇਤਿਹਾਸਕ ਦੇ ਪੱਖੋਂ ਇਹ ਇੱਕ ਵੱਡੀ ਸੱਟ ਸੀ। ਜ਼ਰਾ ਸੰਘਰਸ਼ ਕਰ ਰਹੇ ਕੂਕਿਆਂ ਦੇ ਦੁਸ਼ਮਣਾਂ ਜਾਂ ਉਹਨਾਂ ਦੇ ਜਮਾਤੀ ਵਿਰੋਧੀਆਂ ਵੱਲ ਨਜ਼ਰ ਮਾਰੋ। ਹਰ ਖਾਂਦਾ-ਪੀਂਦਾ ਤੇ ਰਜਿਆ-ਪੁਜਿਆ ਵਿਅਕਤੀ, ਸਿੱਖ ਰਾਜੇ-ਮਹਾਰਾਜੇ ਤੇ ਅੰਗਰੇਜ਼ੀ ਸਰਕਾਰ ਸਭ ਇਕ ਪਾਸੇ ਸਨ। ਉਹਨਾਂ ਦੇ ਹਿਤ ਸਾਂਝੇ ਸਨ— ਆਪਣੇ ਸੁਖ-ਆਰਾਮ ਨੂੰ ਬਣਾਈ ਰੱਖਣਾ ਤੇ ਗੱਦੀਆਂ ਨੂੰ ਬਰਕਰਾਰ ਰੱਖਣਾ। ਏਸ ਲਈ ਉਹਨਾਂ ਲਈ ਹਰ ਕੂਕਾ ਬਾਗੀ ਸੀ, ਕ੍ਰਾਂਤੀਕਾਰੀ ਸੀ, ਇਨਕਲਾਬ ਲਈ ਲੜ ਮਰ ਰਿਹਾ ਸੀ। ਜੇ ਰੂਸ ਵਿਚ ੧੯੧੭ ਦਾ ਇਨਕਲਾਬ ਆਇਆ ਤਾਂ ਮੁਲਖਈਆ ਇਨਕਲਾਬੀਆਂ ਦੇ ਨਾਲ ਸੀ। ਨਾਮਧਾਰੀ ਅੰਦੋਲਨ ਦਾ ਜਮਾਤੀ ਕਿਰਦਾਰ ਵੀ ਇਨਕਲਾਬ ਰਾਹੀਂ ਆਪਣਾ ਰਾਜ ਕਾਇਮ ਕਰਨ ਦਾ ਸੀ। ਇਹ ਇਕ ਤਾਰੀਖੀ ਸੱਚ ਹੈ। ਮੈਂ ਸਮਝਦਾ ਹਾਂ ਕਿ ਨਾਮਧਾਰੀ ਇਤਿਹਾਸ ਨੂੰ ਵਧੇਰੇ ਦੂਰ-ਦਰਸ਼ਤਾ ਨਾਲ ਪੜ੍ਹਨ ਤੇ ਜਾਨਣ ਦੀ ਲੋੜ ਹੈ। ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਇਤਿਹਾਸਕ ਪੱਖੋਂ ਨਾਮਧਾਰੀ ਅੰਦੋਲਨ ਦੀ ਮਹਾਨ ਤੇ ਲੋਕ ਜਦੋ-ਜਹਿਦ ਨਾਲ ਹਾਲੇ ਇਨਸਾਫ਼ ਨਹੀਂ ਕੀਤਾ ਗਿਆ। ਸ਼ਰਧਾ ਭਾਵ ਆਪਣੀ ਥਾਂ ਹੈ, ਇਤਿਹਾਸਕ ਮਹੱਤਤਾ ਤੇ ਮਹਾਨਤਾ ਆਪਣੀ ਥਾਂ ਹੈ। ਮੇਰੇ ਵਿਚਾਰ ਵਿਚ ਨਾਮਧਾਰੀ ਅੰਦੋਲਨ ਨੂੰ ਇਤਿਹਾਸਕ ਪੱਖੋਂ ਜਮਾਤੀ ਸੰਘਰਸ਼ ਦੇ ਰੂਪ ਵਿਚ ਵੇਖਣ ਤੇ ਪੇਸ਼ ਕਰਨ ਨਾਲ ਇਸ ਅੰਦੋਲਨ ਦੀ ਮਹਾਨਤਾ ਵਿਚ ਹੀ ਵਾਧਾ ਨਹੀਂ ਹੁੰਦਾ; ਸਗੋਂ ਬਾਬਾ ਰਾਮ ਸਿੰਘ ਦੀ ਇਤਿਹਾਸਕ ਪੱਖੋਂ ਦਿੱਤੀ ਦੇਣ ਤੇ ਮਹਾਨਤਾ, ਉਹਨਾਂ ਦੇ ਅਧਿਆਤਮਕ ਸੰਕਲਪ ਤੇ ਸਰੂਪ ਵਿਚੋਂ ਇਕ ਅਜਿਹੀ ਰੱਬੀ ਸ਼ਖਸੀਅਤ ਦੇ ਦਰਸ਼ਨ ਹੁੰਦੇ ਹਨ, ਜਿਹੜੀ ਨਾ ਕਿਸੇ ਤੋਂ ਡਰਦੀ ਸੀ, ਨਾ ਕਿਸੇ ਨੂੰ ਡਰਾਉਂਦੀ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਪਦ-ਚਿਨ੍ਹਾਂ ਉੱਤੇ ਚੱਲਕੇ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਰਵਾਇਤਾਂ ਨੂੰ ਮੁੜ ਸੁਰਜੀਤ ਹੀ ਨਹੀਂ ਕੀਤਾ ਸਗੋਂ ਉਹਨਾਂ ਵਾਂਗ ਹੀ ਹੱਕ, ਸੱਚ, ਨਿਆਂ ਲਈ ਵੱਡੀ ਤੋਂ ਵੱਡੀ ਕੁਰਬਾਨੀ ਵੀ ਕੀਤੀ। ਭਾਰਤ ਦਾ ਇਤਿਹਾਸ ਨਾਮਧਾਰੀਆਂ ਦੀ ਆਜ਼ਾਦੀ ਲਈ ਕੀਤੀ ਜਮਾਤੀ ਜਦੋ-ਜਹਿਦ ਦਾ ਹਮੇਸ਼ਾ ਰਿਣੀ ਰਹੇਗਾ। ਸਤਿਗੁਰੂ ਰਾਮ ਸਿੰਘ ਸਾਧਾਰਨ ਹੁੰਦੇ ਹੋਏ ਅਸਾਧਾਰਨ ਸਨ ਤੇ ਅਸਾਧਾਰਨ ਹੁੰਦੇ ਹੋਏ ਸਾਧਾਰਨ। ਮਹਾਨ ਲੋਕਾਂ ਦਾ ਇਹ ਇੱਕ ਉਭਰਵਾਂ ਲੱਛਣ ਹੁੰਦਾ ਹੈ ਤੇ ਅਜਿਹੇ ਮਹਾਨ ਲੋਕ ਹੀ ਇਤਿਹਾਸ ਸਿਰਜਦੇ ਹਨ।

ਇਤਿਹਾਸਕ ਪੱਖੋਂ ਹੀ ਮੈਂ ਇਕ ਹੋਰ ਬੇਨਤੀ ਕਰਨਾ ਚਾਹਾਂਗਾ। ਜਿਵੇਂ ਮੈਂ ਸਭ ਤੋਂ ਪਹਿਲਾਂ ਆਖ ਆਇਆ ਹਾਂ ਇਤਿਹਾਸ ਵਿਚ ਨਿਰੋਲ ਭਾਵਾਂ, ਕਲਪਨਾ, ਸ਼ਰਧਾ, ਮਿੱਥਾਂ ਜਾਂ ਅੰਨ੍ਹੇ ਵਿਸ਼ਵਾਸ ਲਈ ਕੋਈ ਥਾਂ ਨਹੀਂ ਹੁੰਦੀ। ਇਤਿਹਾਸਕ ਕਰਾਮਾਤ ਇਕ ਨਵੇਂ ਤੇ ਵੱਖਰੇ ਤੇ ਲੋਕ-ਹਿਤੂ ਇਤਿਹਾਸ ਨੂੰ ਪੈਦਾ ਕਰਨ ਦਾ ਹੀ ਨਾਂ ਹੈ। ਕੁਦਰਤ ਨਾਲੋਂ ਵੱਡੀ ਕੋਈ ਚੀਜ਼ ਨਹੀਂ। ਇਤਿਹਾਸ ਦੀਆਂ ਮਹਾਨ ਸ਼ਖਸੀਅਤਾਂ ਨਾਲ ਗੈਰ-ਕੁਦਰਤੀ ਗੱਲਾਂ ਜੋੜਨ ਨਾਲ ਇਤਿਹਾਸ ਦੀ ਮਹਾਨਤਾ ਹੀ ਨਹੀਂ ਘਟਦੀ ਸਗੋਂ ਇਤਿਹਾਸ ਦੇ ਸਿਰਜਣਹਾਰਿਆਂ ਦੀ ਮਹਾਨਤਾ ਤੇ ਦੇਣ ਵੀ ਘੱਟ ਹੁੰਦੀ ਹੈ। ਮਰਨਾ-ਜੰਮਣਾ ਕੁਦਰਤ ਦਾ ਸੱਚ ਹੈ, ਯਥਾਰਥ ਹੈ। ਏਸ ਤੋਂ ਇਨਕਾਰ ਕਰਨਾ ਭੁਲੇਖਾ ਹੈ, ਭਰਮ ਹੈ ਤੇ ਸੰਸਾਰ ਦਾ ਕੋਈ ਵੀ ਇਤਿਹਾਸ ਭਰਮ-ਭੁਲੇਖੇ ਦੇ ਸਹਾਰੇ ਖੜ੍ਹਾ ਨਹੀਂ ਰਹਿੰਦਾ। ਮਹਾਂ-ਪੁਰਖਾਂ ਦੀਆਂ ਬਹੁ-ਪੱਖੀ ਮਹਾਨ ਪ੍ਰਾਪਤੀਆਂ ਹੀ ਉਹਨਾਂ ਨੂੰ ਅਮਰ ਕਰਦੀਆਂ ਹਨ।


੧੫੧੦, ਫਸਟ ਫਲੋਰ
ਆਊਟਰਮ ਲਾਈਨ,
ਗੁਰੂ ਤੇਗ ਬਹਾਦੁਰ ਨਗਰ
ਦਿੱਲੀ-੯

# ਜਦੋਂ ਅੰਗਰੇਜ਼ ਹਿੱਲ ਗਏ......

—ਗੁਲਵੰਤ 'ਫ਼ਾਰਗ'

ਸਿੱਖ ਇਤਿਹਾਸ ਵਿਚ ਵਿਸਾਖੀ ਨੂੰ ਵਿਸ਼ੇਸ਼ ਅਹਿਮੀਅਤ ਹਾਸਿਲ ਹੈ। ੧੬੯੯ ਈ. ਦੇ ਇਤਿਹਾਸਕ ਦਿਹਾੜੇ ਹੀ ਦਸਵੇਂ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ' ਦੀ ਸਿਰਜਣਾ ਕੀਤੀ ਸੀ—

"ਏਸ ਦਿਹਾੜੇ ਕਲਗੀਧਰ ਨੇ,
ਪਰਖੇ ਸਿੱਖੀ ਦੇ ਵਣਜਾਰੇ।
ਸਿਰ ਤਲੀਆਂ 'ਤੇ ਧਰ ਕੇ ਨਿੱਤਰੇ,
ਸਿਦਕੀ ਸੂਰੇ ਪੰਜ ਪਿਆਰੇ।" (ਚਾਤ੍ਰਿਕ)

ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ' ਯਾਨੀ 'ਖਾਲਸ' ਜਾਂ 'ਸ਼ੁੱਧ' ਦੀ ਸਿਰਜਣਾ ਰਾਹੀਂ ਸਿਰਲੱਥਾਂ ਦੀ ਇੱਕ ਅਦੁੱਤੀ ਤੇ ਲਾਸਾਨੀ ਫੌਜ ਸਿਰਜੀ। 'ਖਾਲਸਾ' ਭਗਤੀ ਅਤੇ ਸ਼ਕਤੀ ਦਾ ਸੁਮੇਲ ਸੀ, ਜਪ-ਮਾਲਾ ਅਤੇ ਤਲਵਾਰ ਦਾ। ਗੁਰੂ ਗੋਬਿੰਦ ਸਿੰਘ ਜੀ ਦੀ ਸਾਜੀ 'ਸੰਤ-ਸਿਪਾਹੀ' ਦੇ ਸੁਮੇਲ ਦੀ ਇਹ ਮੁਕਤੀ ਫੌਜ ਜ਼ੁਲਮ-ਜਬਰ ਅਤੇ ਅੱਤਿਆਚਾਰ ਦੇ ਵਿਰੁੱਧ ਜਾਨ ਹੂਲ ਕੇ, ਸਿਰ ਤਲੀ ਤੇ ਧਰ ਕੇ ਜੂਝਣ ਵਾਲੀ ਫੌਜ ਸੀ। ਗੁਰੂ ਗੋਬਿੰਦ ਸਿੰਘ ਕਿਸੇ ਮਜ਼ਹਬ ਜਾਂ ਵਿਅਕਤੀ ਦੇ ਵਿਰੋਧੀ ਨਹੀਂ ਸਨ, ਸਗੋਂ ਉਹ ਅਨਿਆਂ ਅਤੇ ਅੱਤਿਆਚਾਰ ਦੇ ਖਿਲਾਫ਼ ਆਵਾਜ਼ ਬੁਲੰਦ ਕਰਨ ਵਾਲੇ ਮਹਾਂ ਯੋਧੇ ਸਨ। "ਜ਼ਫ਼ਰਨਾਮਾ" ਵਿਚ ਉਹਨਾਂ ਆਪ ਲਿਖਿਆ ਹੈ—

"ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸ਼ਤ,
ਹਲਾਲ ਅਸਤੁ ਬੁਰਦਨ ਬਸ਼ਮਸ਼ੀਰ ਦਸਤ।"

ਅਤੇ ਫਿਰ ਇਤਿਹਾਸ ਵਿਚ ਉਭਰਦਾ ਹੈ, ਵਿਸਾਖੀ ਦਾ ਇੱਕ ਹੋਰ ਦਿਹਾੜਾ....... ਸੰਨ ੧੮੫੭ਈ. ਦੀ ਵਿਸਾਖੀ ਦਾ ਅਹਿਮ ਦਿਹਾੜਾ। ੧੬੯੯ ਦੀ ਵਿਸਾਖੀ ਤੋਂ ਪੂਰੇ ੧੫੮ ਵਰ੍ਹੇ ਬਾਅਦ ਦੀ ਵਿਸਾਖੀ ਦਾ ਦਿਨ। ਇਹ ਉਹ ਦਿਨ ਸੀ, ਜਿਸ ਦਿਨ ਸਤਿਗੁਰੂ ਰਾਮ ਸਿੰਘ ਜੀ ਨੇ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ ਵਿਖੇ ਅੰਮ੍ਰਿਤ-ਸੰਚਾਰ ਕਰਕੇ ਸੰਤ-ਖ਼ਾਲਸੇ ਦੇ ਸਰੂਪ ਨੂੰ ਮੁੜ ਸੁਰਜੀਤ ਕੀਤਾ। ਇਹੀ ਸੰਤ ਖਾਲਸਾ ਪਿਛੋਂ ਜਾ ਕੇ ਉਹਨਾਂ ਦੀ ਰਾਹਨੁਮਾਈ ਤੇ ਸਰਕਰਦਗੀ ਵਿਚ ਕੁਝ ਕੁ ਵਰ੍ਹਿਆਂ ਵਿਚ ਹੀ ਇੱਕ ਬਹੁਤ ਵੱਡੀ ਸ਼ਕਤੀ ਬਣ ਗਿਆ। ਹੌਲੀ ਹੌਲੀ ਉਹਨਾਂ ਦੇ ਪੈਰੋਕਾਰਾਂ ਅਤੇ ਅਕੀਦਤਮੰਦਾਂ ਦੀ ਗਿਣਤੀ ਲੱਖਾਂ ਤੱਕ ਪਹੁੰਚ ਗਈ। ਕੋਈ ਵੀ ਤਾਰੀਖਦਾਨ ਇਸ ਹਕੀਕਤ ਤੋਂ ਅੱਖਾਂ ਨਹੀਂ ਮੀਟ ਸਕਦਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸ਼ਰਧਾਲੂਆਂ, ਜਿਹਨਾਂ ਨੂੰ 'ਕੂਕੇ' ਜਾਂ 'ਨਾਮਧਾਰੀ' ਆਖਿਆ ਜਾਂਦਾ ਹੈ, ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਤਹਿਰੀਕ ਵਿਚ ਉੱਘਾ ਤੇ ਅਹਿਮ ਹਿੱਸਾ ਪਾਇਆ ਹੈ। ਉਸ ਸਮੇਂ ਕੂਕਿਆਂ ਵਲੋਂ ਚਲਾਈ ਗਈ, ਅੰਗਰੇਜ਼-ਵਿਰੋਧੀ ਲਹਿਰ ਨੇ ਇਕ ਬਹੁਤ ਵੱਡੇ ਕੌਮੀ ਅੰਦੋਲਨ ਦਾ ਰੂਪ ਧਾਰਨ ਕਰ ਲਿਆ। ਇਸ ਅਦੁੱਤੀ ਅੰਦੋਲਨ ਨੂੰ ਵੇਖ ਕੇ ਅੰਗਰੇਜ਼ ਅੰਦਰੋਂ ਬਾਹਰੋਂ ਹਿੱਲ ਗਏ। ਉਹਨਾਂ ਦੇ ਦਿਲ ਵਿਚ ਇੱਕ ਸਹਿਮ-ਜਿਹਾ ਛਾ ਗਿਆ ਅਤੇ ਉਹ ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪੈਰੋਕਾਰਾਂ ਨੂੰ ਆਪਣਾ ਸਭ ਤੋਂ ਵੱਡਾ ਵੈਰੀ ਸਮਝਣ ਲੱਗ ਪਏ।

ਕੂਕਾ ਜਾਂ ਨਾਮਧਾਰੀ ਲਹਿਰ ਦੇ ਬਾਨੀ, ਸਤਿਗੁਰੂ ਰਾਮ ਸਿੰਘ ਜੀ ਨੇ ਇਕ ਤਰ੍ਹਾਂ ਨਾਲ, ਸਿੱਖ ਸਮਾਜ ਦਾ ਪੁਨਰ-ਨਿਰਮਾਣ ਕੀਤਾ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ, ਉਸ ਵਿਚ ਰਹਿਤ ਦੀ ਪਾਲਣਾ ਨੂੰ ਸਭ ਤੋਂ ਵੱਧ ਅਹਿਮੀਅਤ ਦਿੱਤੀ ਗਈ ਸੀ। ਉਹ ਸਿਰਫ਼ ਉਸੇ ਆਦਮੀ ਨੂੰ ਹੀ ਆਪਣਾ ਸਿੱਖ ਸਵੀਕਾਰ ਕਰਦੇ ਸਨ, ਜੋ ਰਹਿਤ ਦਾ ਪੂਰਾ ਹੋਵੇ—"ਰਹਿਣੀ ਰਹੇ ਸੋਈ ਸਿੱਖ ਮੇਰਾ।" ਜਦੋਂ ਤੀਕ ਸਿੱਖ ਰਹਿਤ ਵਿਚ ਪੂਰੇ ਤੇ ਪੱਕੇ ਰਹੇ, ਉਦੋਂ ਤੱਕ ਉਹ ਜ਼ੁਲਮ-ਜਬਰ, ਅਨਿਆਂ, ਅੱਤਿਆਚਾਰ ਅਤੇ ਅਧਰਮ ਦੇ ਵਿਰੁੱਧ ਟੱਕਰ ਲੈਂਦੇ ਰਹੇ ਅਤੇ ਇੱਕ ਪ੍ਰਚੰਡ ਸ਼ਕਤੀ ਦੀ ਸ਼ਕਲ ਵਿਚ ਭਾਰਤੀ ਸਮਾਜ ਅਤੇ ਧਰਮ ਨੂੰ ਪ੍ਰਭਾਵਿਤ ਕਰਦੇ ਰਹੇ। ਪਰ ਸਮੇਂ ਦੇ ਬੀਤਣ ਨਾਲ, ਰਹਿਤ-ਮਰਿਆਦਾ ਵਿਚ ਵਿਗਾੜ, ਵਿਖਾਵਾ, ਸਿੱਥਲਤਾ 'ਤੇ ਵਿਕ੍ਰਿਤੀ ਆਉਣੀ, ਇੱਕ ਲਾਜ਼ਮੀ ਤੇ ਕੁਦਰਤੀ ਅਮਲ ਹੈ, ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖਾਂ ਵਿਚ ਵੀ ਆ ਗਈ ਸੀ, ਜਿਸ ਕਾਰਨ ਉਹਨਾਂ ਦਾ ਗੌਰਵ ਬਹੁਤ ਹੱਦ ਤੱਕ ਜਾਂਦਾ ਰਿਹਾ ਸੀ। ਜਿਸ ਸੰਤ-ਸਿਪਾਹੀ ਖਾਲਸੇ ਦੀ ਸਿਰਜਣਾ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ ਸੀ ਉਸ ਦੀ ਹਾਲਤ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਤੱਕ ਬਹੁਤ ਹੀ ਨਿੱਘਰ ਚੁੱਕੀ ਸੀ। ਖਾਲਸਾ ਇੱਕ ਤਰ੍ਹਾਂ ਨਾਲ ਮਲੇਛ-ਖਾਲਸਾ ਬਣ ਚੁੱਕਾ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ੧੮੫੭ ਈ. ਦੀ ਵਿਸਾਖੀ ਵਾਲੇ ਦਿਨ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਅਤੇ ਗੁਰਮੰਤਰ ਪ੍ਰਦਾਨ ਕਰਕੇ, ਨਵੇਂ ਸਿਰੇ ਤੋਂ, ਸੰਤ-ਖਾਲਸੇ ਦੀ ਸਥਾਪਨਾ ਕੀਤੀ। ਅੰਮ੍ਰਿਤ ਦੀ ਮਰਿਆਦਾ ਉਹਨਾਂ ਨੇ, ਸ੍ਰੀ ਹਜ਼ੂਰ ਸਾਹਿਬ ਤੋਂ ਆਪਣੇ ਇੱਕ ਵਿਸ਼ੇਸ਼ ਸਿੱਖ, ਭਾਈ ਰਾਏ ਸਿੰਘ ਰਾਹੀਂ ਮੰਗਵਾ ਕੇ ਉਹੀ ਰੱਖੀ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਲਾਈ ਸੀ। ਉਹਨਾਂ ਸਿੱਖਾਂ ਵਿਚ ਸ਼ੁਧਤਾ ਅਤੇ ਆਚਰਣਕ ਉੱਚਤਾ ਲਿਆਂਦੀ। ਉਹਨਾਂ ਨੂੰ ਇੱਕ ਨਵਾਂ ਕਿਰਦਾਰ ਅਦਾ ਕੀਤਾ। ਉਹਨਾਂ ਵਿਚ ਸੈਨਿਕ ਸ਼ਕਤੀ ਅਤੇ ਦੇਸ਼ ਭਗਤੀ ਦੀ ਭਾਵਨਾ ਪੈਦਾ ਕੀਤੀ। ਪੰਜਾਂ ਕਕਾਰਾਂ—ਕੇਸ, ਕੰਘਾ, ਕਿਰਪਾਨ, ਕਛਹਿਰਾ, ਤੇ ਕੜਾ—ਦੇ ਨਾਲ, ਉਹਨਾਂ ਸਿੱਖਾਂ

ਨੂੰ ਅਠੋਤਰੀ ਉਨੀ ਮਾਲਾ ਰੱਖਣ ਦੀ ਵੀ ਤਲਕੀਨ ਕੀਤੀ। ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਾਏ ਮਾਰਗ ਵਿਚ, ਨਾਮ ਦਾ ਸਿਮਰਨ ਇੱਕ ਅਨਿੱਖੜਵਾਂ ਅੰਗ ਬਣ ਗਿਆ।

ਹੋਰ ਰਹਿਤਾਂ ਵਿਚ ਮਾਸ, ਸ਼ਰਾਬ ਤੇ ਨਸ਼ਿਆਂ ਆਦਿ ਦੇ ਇਸਤੇਮਾਲ ਦੀ ਮਨਾਹੀ ਸ਼ਾਮਿਲ ਸੀ। ਇਹਨਾਂ ਤੋਂ ਇਲਾਵਾ ਅੰਮ੍ਰਿਤ ਵੇਲੇ ਉੱਠ ਕੇ ਸਣਕੇਸੀ ਇਸ਼ਨਾਨ ਕਰਨ ਅਤੇ ਜਾਤੀ ਜ਼ਿੰਦਗੀ ਨੂੰ ਸਰਲ-ਸਾਦਾ ਅਤੇ ਸਾਰਥਕ ਤੇ ਉਪਜਾਊ ਬਣਾਉਣ ਦੀ ਪ੍ਰੇਰਨਾ ਵੀ ਕੀਤੀ। ਚੂੰਕਿ ਬਰਤਾਨਵੀ ਸਰਕਾਰ ਨੇ ਕਿਰਪਾਨ ਰੱਖਣ ਉੱਤੇ ਪਾਬੰਦੀ ਆਇਦ ਕਰ ਦਿੱਤੀ ਸੀ, ਇਸ ਲਈ ਸਿੱਖਾਂ ਨੂੰ ਡਾਂਗ ਜਾਂ ਟਕੂਆ ਰੱਖਣ ਲਈ ਆਖਿਆ ਗਿਆ, ਤਾਂ ਜੋ ਹਰ ਇੱਕ ਸਿੱਖ ਆਪਣੀ ਰੱਖਿਆ ਆਪ ਕਰ ਸਕੇ ਅਤੇ ਲੋੜ ਪੈਣ ਤੇ ਕਿਸੇ ਜ਼ਰੂਰਤਮੰਦ ਦੀ ਮਦਦ ਵੀ ਕਰ ਸਕੇ। ਇਸ ਤਰ੍ਹਾਂ ਇਹ ਸਭ ਸਿੱਖਾਂ ਵਿਚ ਅਧਿਆਤਮਕ ਅਤੇ ਮਨੋਵਿਗਿਆਨਕ—ਦੋਵਾਂ ਪੱਖਾਂ ਤੋਂ ਹੀ ਰੂਹਾਨੀ ਅਤੇ ਇਖਲਾਕੀ ਸ਼ਕਤੀ ਪੈਦਾ ਕਰਨ ਵਿਚ ਸਹਾਇਕ ਸਿੱਧ ਹੋਇਆ। ਸਤਿਗੁਰੂ ਰਾਮ ਸਿੰਘ ਜੀ ਇਹ ਗੱਲ ਭਲੀ-ਭਾਂਤ ਜਾਣਦੇ ਸਨ ਕਿ ਦੇਸ਼ ਦੀ ਆਜ਼ਾਦੀ ਦੇ ਅੰਦੋਲਨ ਨੂੰ ਸਫਲ ਬਣਾਉਣ ਵਾਸਤੇ, ਸਿੱਖਾਂ ਵਿਚ ਦੇਸ਼-ਭਗਤੀ ਅਤੇ ਵਤਨ-ਪ੍ਰਸਤੀ ਦੇ ਜਜ਼ਬੇ ਨੂੰ ਜਗਾਉਣਾ ਬਹੁਤ ਜ਼ਰੂਰੀ ਹੈ। ਉਹ ਜਾਣਦੇ ਸਨ ਕਿ ਆਜ਼ਾਦੀ ਦੀ ਜੰਗ ਸਮਾਜਿਕ ਅਤੇ ਆਚਰਣਕ ਤਬਦੀਲੀ ਲਿਆਂਦੇ ਬਗੈਰ ਨਹੀਂ ਜਿੱਤੀ ਜਾ ਸਕਦੀ।

ਕਿਸੇ ਵੀ ਮਹਾਂ ਵਿਅਕਤੀ ਦੇ ਵਿਅਕਤੀਤਵ ਦੀ ਉਸਾਰੀ ਵਿਚ ਉਸ ਦੇ ਵਿਰਸੇ ਅਤੇ ਵਾਤਾਵਰਨ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸੰਦਰਭ ਵਿਚ ਵੀ ਅਜਿਹਾ ਹੀ ਸੀ। ਉਹਨਾਂ ਨੂੰ ਆਪਣੇ ਸੁਭਾਅ ਤੇ ਆਚਰਣ ਦਾ ਅਧਿਕਾਂਸ ਵਿਰਸੇ ਵਿਚੋਂ ਮਿਲਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਬਾਬਾ ਜੱਸਾ ਸਿੰਘ ਜੀ ਦੇ ਘਰ, ਮਾਤਾ ਸਦਾ ਕੌਰ ਦੀ ਕੁੱਖੋਂ ਮਾਘ ਸਦੀ ੫ ਸੰਮਤ ੧੮੭੨ ਬਿਕਰਮੀ, ਮੁਤਾਬਿਕ ੩ ਫਰਵਰੀ, ੧੮੧੬ ਈਸਵੀ ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਅਰਾਈਂ ਭੈਣੀ ਵਿਖੇ ਹੋਇਆ।

ਜੱਸਾ ਸਿੰਘ ਇੱਕ ਸਾਧਾਰਨ ਜਿਹੇ ਕਿਰਤੀ (ਤਰਖਾਣ) ਘਰਾਣੇ ਨਾਲ ਤਾਅਲੁੱਕ ਰੱਖਦੇ ਸਨ ਅਤੇ ਗੁਰੂ ਨਾਨਕ ਦੇਵ ਜੀ ਦੇ ਹੱਥੀਂ ਕਿਰਤ ਕਰਨ ਅਤੇ ਵੰਡ ਕੇ ਛਕਣ ਦੇ ਸਿਧਾਂਤ ਮੁਤਾਬਿਕ, ਸੁੱਚੀ-ਸੁੱਚੀ ਕਿਰਤ ਕਰਕੇ ਆਪਣੀ ਗੁਜ਼ਰ-ਬਸਰ ਕਰਦੇ ਸਨ। ਗਰੀਬੀ ਤੇ ਮੁਫਲਿਸੀ ਦੇ ਬਾਵਜੂਦ, ਉਹ ਗਰੀਬ-ਗੁਰਬੇ ਦੀ ਮਦਦ ਕਰਨ ਵਿਚ ਵਿਸ਼ਵਾਸ ਰੱਖਦੇ ਹਨ। ਮਾਤਾ ਸਦਾ ਕੌਰ ਭਾਵੇਂ ਗੁਜ਼ਾਰੇ ਮਾਤਰ ਹੀ ਪੜ੍ਹੀ ਸੀ, ਪਰ ਉਹ ਉਚ ਵਿਚਾਰਾਂ ਅਤੇ ਸੱਚੇ ਸੁੱਚੇ ਵਿਹਾਰ ਦੀ ਆਦਰਸ਼ ਇਸਤਰੀ ਸੀ। ਬਾਲਕ ਰਾਮ ਸਿੰਘ ਨੇ ਆਪਣੇ ਮਾਤਾ ਜੀ ਪਾਸੋਂ ਗੁਰਮੁਖੀ ਲਿੱਪੀ ਅਤੇ ਪੰਜਾਬੀ ਭਾਸ਼ਾ ਸਿੱਖੀ। ਅੱਠ ਵਰ੍ਹੇ ਦੀ ਉਮਰ ਤੱਕ ਉਹਨਾਂ ਕਈ ਬਾਣੀਆਂ ਕੰਠ ਕਰ ਲਈਆਂ ਸਨ। ਅਜੇ ਉਹ ਮਸਾਂ ਸੱਤਾਂ ਸਾਲਾਂ ਦੇ ਹੀ ਸਨ ਕਿ ਉਹਨਾਂ ਦਾ ਵਿਆਹ ਕਰ ਦਿੱਤਾ ਗਿਆ।

ਬੇਹੱਦ ਸਾਦਗੀ ਵਾਲਾ ਜੀਵਨ ਜੀਊਣ ਵਾਲੇ ਰਾਮ ਸਿੰਘ ਜੀ ਛੋਟੀ ਉਮਰ ਤੋਂ ਹੀ ਘਰ ਦੇ ਕੰਮ-ਕਾਰ ਵਿਚ ਹੱਥ ਵਟਾਉਣ ਲੱਗ ਪਏ ਸਨ। ਉਹਨਾਂ ਗੁਰਮਤਿ ਦੇ ਗਾਡੀ ਰਾਹ ਵਾਲੀ ਜੀਵਨ-ਜਾਚ ਨੂੰ ਅਮਲੀ ਰੂਪ ਵਿਚ ਅਪਨਾ ਲਿਆ ਸੀ। ਹੱਥੀਂ ਕਿਰਤ ਕਰਨ ਅਤੇ ਵੰਡ ਕੇ ਛਕਣ ਦੇ ਵਿਸ਼ਵਾਸੀ, ਇਹ ਮਹਾਂ-ਪੁਰਖ ਕੁਝ ਸਮਾਂ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਵੀ ਰਹੇ। ਆਪਣੀ ਪਲਟਣ ਵਿਚ ਸਿਪਾਹੀ ਰਾਮ ਸਿੰਘ, ਭਾਈ ਜਾਂ ਭਗਤ ਰਾਮ ਸਿੰਘ ਦੇ ਨਾਂ ਨਾਲ ਪ੍ਰਸਿੱਧ ਸਨ। ਪਰ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਉਪਰੰਤ ਰਾਜ ਦਰਬਾਰ ਵਿਚ ਫੈਲੀ ਯੁੱਗ-ਗਰਦੀ, ਆਪਾ-ਧਾਪੀ ਅਤੇ ਆਪਸੀ ਫੁੱਟ ਨੇ "ਪਾੜੋ ਤੇ ਰਾਜ ਕਰੋ" ਦੇ ਸਿਧਾਂਤ ਦੇ ਸਮੱਰਥਕ ਅੰਗਰੇਜ਼ ਨੂੰ ਪੰਜਾਬ ਵਿਚ ਆਪਣੀ ਹਕੂਮਤ ਪੱਕੇ ਤੌਰ ਤੇ ਕਾਇਮ ਕਰਨ ਦਾ ਮੌਕਾ ਦਿੱਤਾ। ਇਸ ਤੇ ਭਾਈ ਰਾਮ ਸਿੰਘ ਨੂੰ ਬਹੁਤ ਨਿਰਾਸ਼ਾ ਤੇ ਉਪਰਾਮਤਾ ਹੋਈ।

ਮੁਦਕੀ ਦੀ ਲੜਾਈ ਉਹ ਫ਼ੈਸਲਾਕੁਨ ਲੜਾਈ ਸੀ, ਜਿਸ ਨੇ ਪੰਜਾਬ ਦੀ ਕਿਸਮਤ ਦਾ ਫ਼ੈਸਲਾ ਕੀਤਾ ਸੀ। ਸਿੱਖਾਂ ਨੂੰ ਆਪਣੀ ਹਾਰ ਦਾ ਚਿੱਤ-ਚੇਤਾ ਤੱਕ ਨਹੀਂ ਸੀ। ਲੜਾਈ ਸ਼ੁਰੂ ਹੋਣ ਤੋਂ ਪਹਿਲਾਂ, ਪੰਜੀਆਂ ਰੁਪਿਆਂ ਦਾ ਕੜਾਹ ਪ੍ਰਸ਼ਾਦ ਕੀਤਾ ਗਿਆ ਤੇ ਸਿੰਘਾਂ ਦੀ ਫ਼ਤਹਿ ਦਾ ਅਰਦਾਸਾ ਸੋਧਿਆ ਗਿਆ। ਇਹ ਅਰਦਾਸਾ ਭਾਈ ਰਾਮ ਸਿੰਘ ਜੀ ਨੇ ਅੱਧ-ਮੰਨੇ ਜਿਹੇ ਮਨ ਨਾਲ ਸੋਧਿਆ। ਕੁਝ ਚਿਰ ਦੀ ਖ਼ਾਮੋਸ਼ੀ ਮਗਰੋਂ ਉਹਨਾਂ ਆਖਿਆ, "ਸਿੱਖਾਂ ਦੀ ਹਾਰ ਯਕੀਨੀ ਜਾਪ ਰਹੀ ਹੈ, ਕਿਉਂਕਿ ਅਜਿਹੇ ਆਸਾਰ ਪੈਦਾ ਹੋ ਚੁੱਕੇ ਹਨ ਕਿ ਕਿ ਸਿੱਖ ਲੋਭ ਲਾਲਚ ਵਿਚ ਆ ਕੇ ਫਰੰਗੀਆਂ ਦੇ ਯਾਰ ਬਣਦੇ ਜਾ ਰਹੇ ਹਨ। ਡੋਗਰਾ ਸ਼ਾਹੀ ਦਾ ਜ਼ੋਰ ਹੋ ਚੁੱਕਾ ਹੈ। ਸਿੱਖਾਂ ਦਾ ਆਗੂ ਕੋਈ ਰਹਿ ਨਹੀਂ ਗਿਆ.....।"

ਦਰਿਆ ਦੇ ਪੱਤਣ 'ਤੇ ਆ ਕੇ, ਉਹਨਾਂ ਆਪਣੀ ਬੰਦੂਕ ਦਰਿਆ ਵਿਚ ਸੁੱਟ ਦਿੱਤੀ। ਸਾਥੀਆਂ ਨੇ ਜਦ ਇਸ ਦਾ ਕਾਰਨ ਪੁੱਛਿਆ ਤਾਂ ਉਹਨਾਂ ਆਖਿਆ, "ਮੈਂ ਅੱਜ ਦਰਿਆ ਵਿਚ ਸੁੱਟੀ ਹੈ, ਤੁਸੀਂ ਕੱਲ੍ਹ ਅੰਗਰੇਜ਼ ਅੱਗੇ ਸੁੱਟ ਦਿਓਗੇ....।" ਅਤੇ ਉਹਨਾਂ ਦਾ ਇਹ ਬਚਨ ਸੱਚਾ ਸਾਬਤ ਹੋਇਆ।

੧੮੩੭-੧੮੪੫ ਈ. ਤੱਕ ਦੀ ਫੌਜੀ ਮੁਲਾਜ਼ਮਤ ਦੇ ਦੌਰਾਨ ਭਾਈ ਰਾਮ ਸਿੰਘ ਜੀ ਦੀ ਮੁਲਾਕਾਤ ਹਜ਼ਰੋ ਵਿਖੇ ਗੁਰੂ ਬਾਲਕ ਸਿੰਘ ਜੀ ਨਾਲ ਹੋਈ ਅਤੇ ਮਗਰੋਂ ਜਾ ਕੇ ਉਹ, ਗੁਰੂ ਬਾਲਕ ਸਿੰਘ ਜੀ ਦੇ ਜਾਂਨਸ਼ੀਨ ਬਣੇ। ਫੌਜ ਵਿਚ ਉਹਨਾਂ ਦੀ ਵਡਿਆਈ ਅਤੇ ਅਜ਼ਮਤ ਦੀ ਮਹਿਕ ਦੂਰ ਦੂਰ ਤੱਕ

ਫੈਲ ਚੁੱਕੀ ਸੀ, ਏਥੋਂ ਤੱਕ ਕਿ ਰਜਮੈਂਟ ਦਾ ਨਾਂ ਹੀ, ਉਹਨਾਂ ਦੇ ਨਾਂ 'ਤੇ ਭਗਤਾਂ ਜਾਂ ਭਾਈਆਂ ਦੀ ਰਜਮੈਂਟ ਪ੍ਰਸਿੱਧ ਹੋ ਗਿਆ ਸੀ।

ਸਿੱਖਾਂ ਦੀ ਅੰਗਰੇਜ਼ਾਂ ਹੱਥੋਂ ਹਾਰ ਅਤੇ ਪੰਜਾਬ ਦੇ ਪੱਕੇ ਤੌਰ ਤੇ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਜਾਣ ਤੋਂ ਪੈਦਾ ਹੋਈ ਉਦਾਸੀ ਤੇ ਉਪਰਾਮਤਾ ਦਾ ਫਲਸਰੂਪ, ਭਾਈ ਰਾਮ ਸਿੰਘ ਮੁਲਾਜ਼ਮਤ ਵਿੱਚ ਹੀ ਛੱਡ ਕੇ, ਆਪਣੇ ਪਿੰਡ ਭੈਣੀ ਸਾਹਿਬ ਵਾਪਿਸ ਆ ਗਏ ਅਤੇ ਏਥੇ ਹੀ ਉਹਨਾਂ ੧੮੫੭ ਈ. ਵਿਚ 'ਸੰਤ ਖਾਲਸੇ' ਦੀ ਪੁਨਰ-ਸਾਜਨਾ ਕੀਤੀ। ਉਹਨਾਂ ਇੱਕ ਤਰ੍ਹਾਂ ਨਾਲ ਹਿੰਦੁਸਤਾਨ ਦੀ ਜੰਗੇ-ਆਜ਼ਾਦੀ ਦਾ ਮੁੱਢ ਬੰਨਿਆ।

ਚੂੰਕਿ ਸਤਿਗੁਰੂ ਰਾਮ ਸਿੰਘ ਦੇ ਸੰਤ-ਸਿਪਾਹੀ ਅੰਮ੍ਰਿਤ ਛਕ ਕੇ ਨਾਮ ਬਾਣੀ ਦਾ ਸਿਮਰਨ ਕਰਦੇ ਹਨ, ਇਸ ਲਈ ਉਹਨਾਂ ਨੂੰ 'ਨਾਮਧਾਰੀ' ਯਾਨੀ ਨਾਮ ਨੂੰ ਧਾਰਨ ਕਰਨ ਵਾਲੇ ਆਖਿਆ ਜਾਣ ਲੱਗਾ। ਦੂਸਰੇ, ਉਹ ਨਾਮ-ਬਾਣੀ ਦੇ ਰੰਗ ਵਿਚ ਰੱਤੇ ਉਚੀ ਉਚੀ ਕੂਕਾਂ ਮਾਰ ਕੇ ਸ਼ਬਦ ਪੜ੍ਹਦੇ ਸਨ, ਇਸ ਲਈ ਉਹਨਾਂ ਦਾ ਨਾਂ 'ਕੂਕੇ' ਪੈ ਗਿਆ। ਅਤੇ ਇਸ ਪ੍ਰਕਾਰ ਇਸ ਲਹਿਰ ਨੂੰ "ਕੂਕਾ ਲਹਿਰ" ਦਾ ਨਾਂ ਦਿੱਤਾ ਗਿਆ। ਇਹ ਲਹਿਰ ਭਾਰਤ ਦੇ ਆਜ਼ਾਦੀ-ਅੰਦੋਲਨ ਵਿਚ ਪਹਿਲੀ ਤਹਿਰੀਕ ਆਖੀ ਜਾ ਸਕਦੀ ਹੈ। ਜਿੰਸ ਨੂੰ ਹਿੰਦੁਸਤਾਨੀ ਆਜ਼ਾਦੀ ਦੇ ਇਤਿਹਾਸ ਵਿਚ ਇਕ ਵਿਸ਼ੇਸ਼ ਅਸਥਾਨ ਪ੍ਰਾਪਤ ਹੈ। ਇਸ ਲਹਿਰ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਂ ਦੇਸ਼ ਦੇ ਆਜ਼ਾਦੀ ਅੰਦੋਲਨ ਦੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਲਿਖਿਆ ਸਦਾ ਚਮਕਦਾ ਰਹੇਗਾ।

ਏਥੇ ਇਹ ਗੱਲ ਖਾਸ ਤੌਰ ਤੇ ਜ਼ਿਕਰਯੋਗ ਹੈ ਕਿ "ਦੇਸ਼ ਦੀ ਜੰਗੇ-ਆਜ਼ਾਦੀ ਵਿਚ ਮਹਾਤਮਾ ਗਾਂਧੀ ਵਲੋਂ ਚਲਾਈ ਗਈ ਅਹਿੰਸਾ, ਅਸਹਿਯੋਗ, ਬਾਈਕਾਟ, ਸੁਦੇਸ਼ੀ, ਖਾਦੀ, ਸੱਤਿਆਗ੍ਰਹਿ ਅਤੇ ਸ਼ਾਂਤੀ-ਮਾਰਚ ਆਦਿ ਦੀ ਲਹਿਰ ਦੇ ਪੇਸ਼-ਰੌਅ ਸਤਿਗੁਰੂ ਰਾਮ ਸਿੰਘ ਜੀ ਸਨ—ਮਹਾਤਮਾ ਗਾਂਧੀ ਦੇ, ਹਿੰਦੁਸਤਾਨੀ ਆਜ਼ਾਦੀ ਅੰਦੋਲਨ ਦੇ ਦ੍ਰਿਸ਼ 'ਤੇ ਆਉਣ ਤੋਂ ਲਗਭਗ ਅੱਧੀ ਸਦੀ ਪਹਿਲਾਂ, ਸ਼ਾਂਤੀ, ਸੱਤਿਆਗ੍ਰਹਿ ਤੇ ਨਾ-ਮਿਲਵਰਤਨ ਦਾ ਜੋ ਰਾਹ ਮਹਾਤਮਾ ਗਾਂਧੀ ਨੇ ਅਪਨਾਇਆ, ਉਸ ਦੇ ਬੀਜ-ਰੂਪ ਸਤਿਗੁਰੂ ਰਾਮ ਸਿੰਘ ਜੀ ਦੇ ਸੱਤਿਆਗ੍ਰਹਿ ਅਤੇ ਅਸਹਿਯੋਗ ਆਦਿ ਦੇ ਸਿਧਾਂਤਾਂ ਵਿਚ ਲੁਪਤ ਸਨ, ਜਿਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਅਨੁਯਾਈਆਂ ਨੇ ਅਮਲੀ ਰੂਪ ਵਿਚ ਅਪਨਾਇਆ। ਇਸ ਮਹਾਪੁਰਸ਼ ਦੀ ਅਦਭੁਤ-ਅਦੁੱਤੀ ਦੇਣ ਨੇ, ਉੱਨੀਵੀਂ ਸਦੀ ਦੇ ਦੂਸਰੇ ਅੱਧ ਵਿਚ ਅੰਗਰੇਜ਼ ਸਾਮਰਾਜ ਦੀ ਗ਼ੁਲਾਮੀ ਦੀ ਘੁੱਪ-ਘੋਰ ਹਨ੍ਹੇਰੀ ਰਾਤ ਵਿਚ ਲਟਲਟ ਬਲਦੇ ਜੀਵਨ-ਲਕਸ਼ਾਂ ਤੇ ਆਦਰਸ਼ਾਂ ਦੀ ਇੱਕ ਅਸਲੋਂ ਨਵੀਂ ਸ਼ਮ੍ਹਾ ਫਰੋਜ਼ਾਂ ਕੀਤੀ। ਇਸ ਸੰਦਰਭ ਵਿਚ ਸੁਤੰਤਰ ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਦੇ ਹੇਠ ਲਿਖੇ ਸ਼ਬਦ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ—

"ਸਾਡੇ ਮੁਲਕ ਵਿਚ ਮਹਾਤਮਾ ਗਾਂਧੀ ਨੇ, ਜੋ ਅਸਹਿਯੋਗ ਏਨੇ ਜ਼ੋਰ ਨਾਲ ਚਲਾਇਆ, ਉਸ ਦਾ ਗੁਰੂ ਰਾਮ ਸਿੰਘ ਨੇ ਪੰਜਾਹ ਵਰ੍ਹੇ ਪਹਿਲਾਂ ਹੀ ਨਾਮਧਾਰੀਆਂ ਵਿਚ ਪ੍ਰਚਾਰ ਕੀਤਾ ਸੀ।"

ਸਤਿਗੁਰੂ ਰਾਮ ਸਿੰਘ ਜੀ ਦੀ ਇਕੋ ਕੂਕ ਨੇ ਇੱਕ ਪਾਸੇ ਆਪਣੇ ਧਰਮ, ਆਚਰਣ ਅਤੇ ਨੈਤਿਕਤਾ ਵਲੋਂ ਅਵੇਸਲੀ ਸਿੱਖ ਕੌਮ ਨੂੰ ਟੁੰਬ ਕੇ ਜਗਾ ਦਿੱਤਾ ਅਤੇ ਦੂਸਰੇ ਪਾਸੇ ਅੰਗਰੇਜ਼ਾਂ ਨੂੰ ਹਿਲਾ ਕੇ ਰੱਖ ਦਿੱਤਾ, ਅੰਦਰੋਂ ਵੀ ਅਤੇ ਬਾਹਰੋਂ ਵੀ।

੧੮੫੭ ਈ. ਦੀ ਵਿਸਾਖੀ ਦੇ ਦਿਹਾੜੇ, ਸਤਿਗੁਰੂ ਰਾਮ ਸਿੰਘ ਜੀ ਨੇ ਡਿੱਗੀ-ਢੱਠੀ ਸਿੱਖ ਕੌਮ ਵਿਚ ਜੋ ਨਵੀਂ ਰੂਹ ਫੂਕੀ, ਉਸ ਨਾਲ ਉਹਨਾਂ ਧਰਮ ਤੇ ਸੁਤੰਤਰਤਾ ਦੀ ਪੁਨਰ-ਸੁਰਜੀਤੀ ਦਾ ਅਜਿਹਾ ਬਾਨ੍ਹਣੂ ਬੰਨ੍ਹਿਆ ਕਿ ਹਜ਼ਾਰਾਂ ਦੀ ਗਿਣਤੀ ਵਿਚ ਕਾਮੇ, ਮਜ਼ਦੂਰ, ਕਾਰੀਗਰ, ਕਿਸਾਨ ਅਤੇ ਦਸਤਕਾਰ ਉਹਨਾਂ ਦੇ ਆਜ਼ਾਦੀ ਦੇ ਚਿੱਟੇ ਝੰਡੇ ਹੇਠਾਂ ਇਕੱਠੇ ਹੋਣੇ ਸ਼ੁਰੂ ਹੋ ਗਏ। ਇਹ ਲੋਕ ਹਿੰਦੁਸਤਾਨੀ ਕਿਰਤੀ ਸ਼੍ਰੇਣੀ ਦੀ 'ਰੀੜ੍ਹ ਦੀ ਹੱਡੀ' ਸਨ। ਉਹਨਾਂ ਪਾਸ ਦੁਨਿਆਵੀ ਦੌਲਤ ਤੇ ਪੂੰਜੀ ਤਾਂ ਨਹੀਂ ਸੀ, ਪਰ ਹਿਰਦੇ ਦੀ ਸੁੱਚਤਾ, ਸੁਹਿਰਦਤਾ, ਵਫ਼ਾਦਾਰੀ, ਅਤੇ ਨੇਕ-ਨੀਤੀ ਉਹਨਾਂ ਦੀ ਉਹ ਦੌਲਤ ਸੀ, ਜਿਸ ਦੇ ਮੂਹਰੇ ਸੰਸਾਰ ਦੀਆਂ ਸਾਰੀਆਂ ਦੌਲਤਾਂ ਮਾਤ ਪੈ ਜਾਂਦੀਆਂ ਹਨ, ਹਾਰ-ਹੁੱਟ ਜਾਂਦੀਆਂ ਹਨ।

ਸਤਿਗੁਰੂ ਰਾਮ ਸਿੰਘ ਜੀ ਦੀ ਵਧਦੀ ਹੋਈ ਸ਼ਕਤੀ ਤੋਂ ਬਰਤਾਨਵੀ ਹਕੂਮਤ ਦਹਿਲ ਉੱਠੀ। ਉਹ ਲਗਾਤਾਰ ਕਈ ਸਾਲ ਤੱਕ ਪੇਂਡੂ ਅਵਾਮ ਵਿਚ ਆਪਣਾ ਧਰਮ-ਪ੍ਰਚਾਰ ਕਰਦੇ ਰਹੇ। ਆਖਦੇ ਹਨ ਕਿ ਸੰਨ ੧੮੬੩ ਵਿਚ ਉਹਨਾਂ ਦੇ ਸ਼ਰਧਾਲੂਆਂ ਦੀ ਗਿਣਤੀ ੪੦,੦੦੦ ਤੋਂ ਉੱਪਰ ਹੋ ਚੁੱਕੀ ਸੀ। ਕੂਕਿਆਂ ਦੀ ਗਿਣਤੀ ਵਿਚ ਦਿਨੋ-ਦਿਨ ਵਾਧਾ ਹੁੰਦਾ ਗਿਆ ਅਤੇ ਉਹਨਾਂ ਦੇ ਧਾਰਮਿਕ ਉਦੇਸ਼ ਵਿਚ ਰਾਜਨੀਤਿਕ ਆਜ਼ਾਦੀ ਦਾ ਮਨੋਰਥ ਵੀ ਰਲਦਾ ਗਿਆ ਅਤੇ ਜ਼ੋਰ ਫੜਦਾ ਗਿਆ। ਇਕ ਸਮਾਂ ਅਜਿਹਾ ਵੀ ਆਇਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਦੀ ਗਿਣਤੀ ਲੱਖਾਂ ਤੱਕ ਪੁੱਜ ਗਈ। ਅਤੇ ਫਿਰ ਉਹਨ੍ਹਾਂ ਦੇ ਪੈਰੋਕਾਰ, ਕੋਈ ਸਾਧਾਰਨ ਮਨੁੱਖ ਨਹੀਂ ਸਨ, ਸਗੋਂ ਉਹ ਬੀਰ-ਬਹਾਦਰ ਅਤੇ ਯੋਧੇ ਬਲਵਾਨ ਸਨ। ਸੱਚੇ-ਸੁੱਚੇ, ਸੁਹਿਰਦ ਅਤੇ ਸਿਦਕਵਾਨ।

ਸਤਿਗੁਰੂ ਰਾਮ ਸਿੰਘ ਜੀ ਦੀ ਦਿਨ-ਪ੍ਰਤੀ ਦਿਨ ਵਧਦੀ ਹਰਮਨ-ਪਿਆਰਤਾ ਬਾਰੇ ਮਿਸਟਰ ਮੈਕ ਐਂਡਰੀਉ ਲਿਖਦਾ ਹੈ—

"ਜਦ ਉਹ ਹਜ਼ਰੋ ਦੇ ਗੁਰੂ ਬਾਲਕ ਸਿੰਘ ਦਾ ਚੇਲਾ ਬਣ ਕੇ ਡੇਰੇ ਦਾ ਮਾਲਕ ਬਣਿਆ, ਤਦ ਉਹ ਮਹੰਤ ਰਾਮ ਸਿੰਘ ਸੀ। ਇਸ ਤੋਂ ਪਿਛੋਂ ਉਸ ਨੂੰ ਗੁਰੂ ਆਖਿਆ ਜਾਣ ਲੱਗਾ।

ਉਸ ਪਿਛੋਂ ਲੋਕ ਉਸ ਨੂੰ ਸਤਿਗੁਰੂ ਰਾਮ ਸਿੰਘ ਦੇ ਨਾਂ ਨਾਲ ਯਾਦ ਕਰਦੇ ਸਨ ਅਤੇ ਹੁਣ ਸਤਿਗੁਰੂ ਸੱਚਾ ਪਾਤਸ਼ਾਹ ਕਹਿ ਕੇ ਸਤਿਕਾਰਦੇ ਹਨ।"

ਸਤਿਗੁਰੂ ਰਾਮ ਸਿੰਘ ਜੀ ਦੇ ਅਧਿਆਤਮਕ ਅਤੇ ਭੌਤਿਕ ਸ਼ਕਤੀ ਦਾ ਅਨੁਮਾਨ ਇਕ ਅੰਗਰੇਜ਼ ਅਧਿਕਾਰੀ ਦੀ ਉਹਨਾਂ ਨਾਲ ਹੋਈ ਹੇਠ ਲਿਖੀ ਗੱਲ-ਬਾਤ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਹੈ—

ਉਸ ਅਧਿਕਾਰੀ ਨੇ ਗੁਰੂ ਰਾਮ ਸਿੰਘ ਜੀ ਤੋਂ ਪੁੱਛਿਆ, "ਤੁਹਾਡੇ ਏਥੇ ਤੋਪਾਂ ਕਿੱਥੇ ਬਣਦੀਆਂ ਹਨ?" ਗੁਰੂ ਜੀ ਨੇ ਆਪਣੀ ੧੦੮ ਮਣਕਿਆਂ ਦੀ ਮਾਲਾ ਵਿਖਾ ਕੇ ਆਖਿਆ, 'ਇਹੀ ਸਾਡੇ ਕਾਰਖਾਨੇ ਦੀ ਤੋਪ ਹੈ। ਇਸ ਦੇ ੧੦੮ ਗੋਲੇ ਹਨ। ਇਹਨਾਂ ਦਾ ਵਾਰ ਕਦੇ ਖਾਲੀ ਨਹੀਂ ਜਾਂਦਾ।"

ਅਤੇ ਕਪੂਰ ਸਿੰਘ ਆਈ.ਸੀ.ਐਸ. ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਇਕ ਦਲੇਰ ਆਤਮਾ ਵਾਲਾ ਪੁਰਸ਼ ਆਖਿਆ ਹੈ। ਉਹ ਆਖਦੇ ਹਨ ਕਿ—

"ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਵਿਚ, ਹਜ਼ਾਰਾਂ ਵਰ੍ਹਿਆਂ ਦੇ ਇਤਿਹਾਸ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਛੁੱਟ ਕੋਈ ਵੀ ਅਜਿਹੀ ਇਤਿਹਾਸਕ ਹਸਤੀ ਨਹੀਂ ਹੋਈ ਜਿਸ ਨੇ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਏਨਾ ਉੱਚਾ-ਸੁੱਚਾ ਤੇ ਹਮਾਗੀਰ ਰੱਖਿਆ ਹੋਵੇ, ਜਿਸ ਦਾ ਮਨੋਰਥ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ, ਸਮਾਜਿਕ ਤੌਰ ਤੇ ਅਤੇ ਰਾਜਸੀ ਤੌਰ ਤੇ, ਸਾਰੇ ਵਹਿਮਾਂ-ਭਰਮਾਂ ਤੇ ਬੰਧਨਾਂ ਨੂੰ, ਤੋੜ ਕੇ, ਉਸ ਨੂੰ ਤਰੱਕੀ ਦੀ ਟੀਸੀ 'ਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼, ਭਾਰਤਵਰਸ਼ ਵਿਚ ਬਾਬਾ ਰਾਮ ਸਿੰਘ ਹੋਇਆ.....।"

ਅਤੇ ਦਲੇਰ ਆਤਮਾ ਵਾਲੇ ਇਸ ਮਹਾਪੁਰਸ਼ੀ ਅਠੋਤਰੀ ਊਨੀ ਮਾਲਾ ਦੇ ਮਣਕੇ ਅੰਗਰੇਜ਼ ਦਾ ਦਿਲ ਦਹਿਲਾਉਣ ਲਈ ਉਸ ਨੂੰ ਅੰਦਰੋਂ-ਬਾਹਰੋਂ ਹਿਲਾਉਣ ਲਈ ਜੇ ਤੋਪ ਦੇ ਗੋਲੇ ਸਨ ਤਾਂ ਇਸ ਵਿਚ ਕੋਈ ਮੁਬਾਲਗਾ ਨਹੀਂ।

ਇਸ ਗੱਲ ਤਾਂ ਗਦਰ ਲਹਿਰ ਦੇ ਮੋਢੀਆਂ ਵਿਚੋਂ ਇੱਕ, ਬਾਬਾ ਸੋਹਨ ਸਿੰਘ ਭਕਨਾ ਨੇਂ ਵੀ ਸਵੀਕਾਰ ਕੀਤਾ ਹੈ ਕਿ ਗ਼ਦਰ-ਪਾਰਟੀ ਦੀ ਸਥਾਪਨਾ ਅਤੇ ਗ਼ਦਰ-ਲਹਿਰ ਦੇ ਹੋਂਦ ਵਿਚ ਆਉਣ ਦੇ ਪਿੱਛੇ ਵੱਡੀ ਪ੍ਰੇਰਨਾ ਸਤਿਗੁਰੂ ਬਾਬਾ ਰਾਮ ਸਿੰਘ ਜੀ ਦੀ ਚਲਾਈ 'ਕੂਕਾ-ਲਹਿਰ' ਦੀ ਹੀ ਸੀ।

ਖੁਸ਼ਵੰਤ ਸਿੰਘ ਦੇ ਲਿਖਣ ਅਨੁਸਾਰ, "ਨਾਮਧਾਰੀ ਸਿੱਖਾਂ ਦਾ ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਸ਼ਾਨਦਾਰ ਸਥਾਨ ਹੈ। ਇਹ.ਨਾ-ਮਿਲਵਰਤਨ ਤੇ ਸਵਦੇਸ਼ੀ ਦੇ ਪ੍ਰਚਾਰ ਨੂੰ, ਸਿਆਸੀ ਹਥਿਆਰ ਵਜੋਂ ਵਰਤਣ ਦੇ ਮੋਢੀ ਸਨ। ਇਹਨਾਂ ਨੇ ੧੯੬੦ ਤੋਂ ਪਹਿਲਾਂ ਬਦੇਸ਼ੀ ਮਾਲ, ਸਰਕਾਰੀ ਸਕੂਲਾਂ, ਕਚਹਿਰੀਆਂ ਅਤੇ ਡਾਕ ਆਦਿ ਦਾ ਬਾਈਕਾਟ ਕੀਤਾ। ਇਹਨਾਂ ਨੇ ਮਹਾਤਮਾ ਗਾਂਧੀ ਦੇ ਖਾਦੀ ਦੇ ਪ੍ਰਚਾਰ ਤੋਂ ਲਗਭਗ ੯੦ ਸਾਲ ਪਹਿਲਾਂ ਹੱਥ ਦੇ ਬਣੇ ਖੱਦਰ ਨੂੰ ਪਾਉਣ 'ਤੇ ਜ਼ੋਰ ਦਿੱਤਾ।"

ਨਾਮਧਾਰੀ ਸਿੱਖ ਸੂਫ਼ੀ ਦਰਵੇਸ਼ਾਂ ਵਾਂਗ ਸ਼ਬਦ ਪੜ੍ਹਦੇ-ਪੜ੍ਹਦੇ ਮਸਤ ਹੋ ਜਾਂਦੇ.... ਇਹਨਾਂ ਨੇ ਦੁੱਧ ਚਿੱਟਾ ਖੱਦਰ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਸਿਰ ਤੇ ਉਹੋ ਅਸਲ ਸਿੱਖੀ ਦਸਤਾਰ ਕਾਇਮ ਰੱਖੀ.....।

ਕੂਕਾ ਲਹਿਰ ਤੋਂ ਅੰਗਰੇਜ਼ ਅੰਦਰੋਂ ਬਾਹਰੋਂ ਹਿੱਲ ਗਏ ਅਤੇ ਬਰਤਾਨਵੀ ਸਰਕਾਰ ਐਨੀ ਭੈਅ-ਭੀਤ ਹੋ ਗਈ ਕਿ ਉਸ ਨੇ ਮਲੇਰਕੋਟਲੇ ਦੇ ਬਲਵੇ ਨੂੰ ਇੱਕ ਬਹਾਨਾ ਬਣਾ ਕੇ ੧੮੧੮ ਐਕਟ ਦੇ ਜ਼ਾਬਤਾ ਨੰਬਰ ਤਿੰਨ ਦੇ ਤਹਿਤ (ਬਗਾਵਤ ਦੇ ਦੋਸ਼ ਵਿਚ) ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਕੁਝ ਸੂਬਿਆਂ ਨੂੰ ਜਲਾਵਤਨ ਕਰਕੇ ਪਹਿਲਾਂ ੧੮ ਜਨਵਰੀ, ੧੮੭੨ ਨੂੰ ਅਲਾਹਾਬਾਦ ਭੇਜ ਦਿੱਤਾ। ਫਿਰ ਕੁਝ ਦਿਨਾਂ ਬਾਅਦ ਯਾਨੀ ੧੬ ਮਾਰਚ ਨੂੰ ਉਹਨਾਂ ਨੂੰ, ਅਤੇ ਉਹਨਾਂ ਦੇ ਹਜ਼ੂਰੀ ਸੇਵਾਦਾਰਾਂ ਨੂੰ ਰੰਗੂਨ (ਬਰ੍ਹਮਾ) ਭੇਜ ਦਿੱਤਾ ਗਿਆ। ਅੰਗਰੇਜ਼ੀ ਸਰਕਾਰ ਦਾ ਮਨੋਰਥ, ਉਹਨਾਂ ਨੂੰ ਪੰਜਾਬ ਦੇ ਲੋਕਾਂ ਨਾਲੋਂ ਪੂਰੀ ਤਰ੍ਹਾਂ ਅਲੱਗ ਕਰ ਦੇਣਾ ਸੀ। ਪਰ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਜਲਾਵਤਨੀ ਅਤੇ ਨਜ਼ਰਬੰਦੀ ਦਾ, ਲਹਿਰ ਤੇ ਕੋਈ ਖਾਸ ਅਸਰ ਨਾ ਪਿਆ। ਪੰਜਾਬ ਦੇ ਪਿੰਡ-ਪਿੰਡ, ਸ਼ਹਿਰ-ਸ਼ਹਿਰ ਵਿਚ, ਹਜ਼ਾਰਾਂ ਦੀ ਗਿਣਤੀ ਵਿਚ ਕੂਕੇ ਮਰਨ-ਮਾਰਨ ਨੂੰ ਤਿਆਰ ਸਨ।

ਅੱਤਿਆਚਾਰੀ-ਅੰਗਰੇਜ਼ ਹਕੂਮਤ ਨੇ ਵੱਡੀ ਗਿਣਤੀ ਵਿਚ, ਕੂਕਿਆਂ ਨੂੰ ਤੋਪਾਂ ਦੇ ਮੂੰਹ ਮੂਹਰੇ ਖੜ੍ਹੇ ਕਰ ਕੇ ਉਡਾ ਦਿੱਤਾ। ਕੂਕਿਆਂ ਦੀ ਸ਼ਹੀਦੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਨੇ, ਸਾਰੇ ਪੰਜਾਬ ਨੂੰ ਅੰਗਰੇਜ਼ਾਂ ਦੇ ਖਿਲਾਫ਼ ਝੂਣ ਕੇ ਜਗਾ ਦਿੱਤਾ।

ਸੁਤੰਤਰਤਾ ਸੰਗਰਾਮ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੀ ਚਲਾਈ ਕੂਕਾ ਲਹਿਰ ਦੀ ਮਹਾਨ ਤੇ ਮੁੱਲਵਾਨ ਦੇਣ ਨੂੰ, ਆਜ਼ਾਦ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਇਹਨਾਂ ਸ਼ਬਦਾਂ 'ਚ ਪ੍ਰਵਾਨ ਕੀਤਾ ਹੈ—

> "ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ-ਭੂਮੀ ਨੂੰ ਸੁਤੰਤਰਤਾ ਦਿਵਾਉਣ ਲਈ ਅੱਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਤੇ ਗੌਰਵਸ਼ਾਲੀ ਉੱਦਮ ਕੀਤਾ, ਉਸ ਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਮੁਨਕਿਰ ਨਹੀਂ ਹੋ ਸਕਦਾ।.....।"

ਆਜ਼ਾਦ ਫਜ਼ਾ ਵਿਚ ਜਨਮੀ ਤੇ ਪ੍ਰਵਾਨ ਚੜ੍ਹੀ ਸਾਡੀ ਅਜੋਕੀ ਪੀੜ੍ਹੀ, ਸਦਾ ਸਦਾ ਲਈ ਉਹਨਾਂ ਦੀ ਰਿਣੀ ਰਹੇਗੀ।

*ਸੀ-੨/੫੯, ਅਸ਼ੋਕ ਵਿਹਾਰ,*
*ਫੇਜ਼ ਸੈਕੰਡ, ਦਿੱਲੀ-੧੧੦੦੫੨*
*ਫੋਨ: ੭੨੪੫੦੨੪*

# ਮਹਾਰਾਜਾ ਰਣਜੀਤ ਸਿੰਘ ਤੋਂ ਮਗਰੋਂ ਦਾ ਪੰਜਾਬ ਤੇ ਬਾਬਾ ਮਹਾਰਾਜ ਸਿੰਘ

*—ਪਿਆਰਾ ਸਿੰਘ ਦਾਤਾ*

ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਲਗਪਗ ਚਾਲੀ ਸਾਲ ਪੰਜਾਬ, ਕਸ਼ਮੀਰ ਤੇ ਕਾਬੁਲ ਕੰਧਾਰ ਤੀਕ ਦੇ ਉਹ ਇਲਾਕੇ ਆਪਣੇ ਕਬਜ਼ੇ ਵਿਚ ਕੀਤੇ, ਜਿਨ੍ਹਾਂ ਥਾਵਾਂ ਤੋਂ ਦੁਰਾਨੀ, ਬਾਬਰ, ਸਕੰਦਰ, ਨਾਦਰ ਸ਼ਾਹ ਤੇ ਗਜ਼ਨਵੀ ਆਦਿ ਲੁਟੇਰੇ ਪੰਜਾਬ ਨੂੰ ਪੈਰਾਂ ਹੇਠਾਂ ਮਧੋਲ ਕੇ ਦਿੱਲੀ ਨੂੰ ਲੁਟਪੁਟ, ਕਤਿਲੋ-ਗਾਰਤ ਤੇ ਤਬਾਹੀ ਮਚਾਂਦੇ ਰਹੇ ਤੇ ਲੋਕਾਂ ਨੂੰ ਗੁਲਾਮ ਬਣਾ ਕੇ ਮੰਡੀਆਂ ਵਿਚ ਵੇਚਦੇ ਰਹੇ। ਹਮਲਾਵਰਾਂ ਨੇ ਸਭ ਤੋਂ ਪਹਿਲਾਂ ਪੰਜਾਬ ਤੇ ਹਮਲਾ ਕੀਤਾ। ਉਸ ਨੂੰ ਲੁਟਿਆ ਤੇ ਉਸ ਮਗਰੋਂ ਦਿੱਲੀ ਤਕ ਦਾ ਇਲਾਕਾ ਫਤਹਿ ਕਰਕੇ ਹਜ਼ਾਰਾਂ ਦੀ ਗਿਣਤੀ ਵਿਚ ਬੇਗੁਨਾਹ ਲੋਕਾਂ ਨੂੰ ਕਤਲ ਕੀਤਾ। ਆਖ਼ਰੀ ਮੁਗਲ ਬਾਦਸ਼ਾਹ ਬਹਾਦੁਰ ਸ਼ਾਹ ਜ਼ਫ਼ਰ ਦਾ ਰਾਜ ਢਹਿੰਦੀਆਂ ਕਲਾਂ ਵਿਚ ਜਾ ਰਿਹਾ ਸੀ। ਮੁਗ਼ਲ ਫੌਜ— ਮੁਗਲ ਬਾਦਸ਼ਾਹਾਂ ਵਾਂਗ ਕਮਜ਼ੋਰ ਹੁੰਦੀ ਜਾ ਰਹੀ ਸੀ। ਉਹਨਾਂ ਵਿਚ ਆਪੋ-ਧਾਪੀ ਤੇ ਕਤਲੋ-ਖ਼ੂਨ, ਦੂਜਿਆਂ ਦੀਆਂ ਹਵੇਲੀਆਂ, ਮਹੱਲ, ਮਕਾਨ ਸਭ ਕੁਝ ਲੁਟੇਰਿਆਂ ਰਾਹੀਂ ਨੇਸਤੋ-ਨਾਮੂਦ ਹੋ ਰਿਹਾ ਸੀ।

ਉਸ ਸਮੇਂ ਅੰਗਰੇਜ਼ਾਂ ਨੇ ਬੜੀ ਹੁਸ਼ਿਆਰੀ ਨਾਲ ਕਲਕੱਤੇ ਤੋਂ ਲੈ ਕੇ ਦਿੱਲੀ ਤਕ— ਰਾਜਿਆਂ, ਨਵਾਬਾਂ ਆਦਿ ਨੂੰ ਆਪੋ ਵਿਚ ਲੜਾ ਕੇ ਕਿਸੇ ਨੂੰ ਮਦਦ ਦਾ ਝਾਂਸਾ ਦੇ ਕੇ, ਕਿਸੇ ਨੂੰ ਆਪਣੀ ਫੌਜੀ ਸ਼ਕਤੀ ਨਾਲ ਤਖ਼ਤੋਂ ਲਾਹ ਕੇ, ਆਪ ਬੜੀਆਂ ਸ਼ਾਤਰਾਨਾਂ ਚਾਲਾਂ ਚਲ ਕੇ ਦਿੱਲੀ ਤੋਂ ਲੈ ਕੇ ਪੰਜਾਬ ਦੇ ਕੁਝ ਹਿੱਸੇ ਤਕ ਕਾਬਜ਼ ਹੋ ਗਏ ਸਨ।

ਇਧਰ ਮਹਾਰਾਜਾ ਰਣਜੀਤ ਸਿੰਘ ਦੀ ਵਧਦੀ ਤਾਕਤ ਨੂੰ ਠੱਲ੍ਹ ਪਾਉਣ ਲਈ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਨਾਲ ਸਮਝੌਤਾ ਕਰ ਲਿਆ ਕਿ ਅਗੋਂ ਤੋਂ ਸਿੱਖ ਤੇ ਅੰਗਰੇਜ਼ ਆਪਸ ਵਿਚ ਨਹੀ ਲੜਣਗੇ, ਸਗੋਂ ਆਪਸ ਵਿਚ ਇਕ ਦੂਜੇ ਦੀ ਮਦਦ ਕਰਨਗੇ।

ਉਸ ਸਮੇਂ ਮਹਾਰਾਜਾ ਰਣਜੀਤ ਸਿੰਘ ਦੇ ਖ਼ਾਲਸਾ ਰਾਜ ਦੀ ਸ਼ਕਤੀਸ਼ਾਲੀ ਧਾਂਕ ਆਪਣੇ ਦੇਸੋਂ ਬਾਹਰ ਤੀਕ ਪੁਜ ਚੁਕੀ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਲਗਪਗ ਚਾਲੀ ਸਾਲ ਰਾਜ ਕੀਤਾ। ਇਹ ਖ਼ਾਲਸਾ ਹਕੂਮਤ ਸੀ—ਜਿਸਨੂੰ ਸਾਰੇ ਪੰਜਾਬੀ—ਹਿੰਦੂ, ਮੁਸਲਮਾਨ, ਡੋਗਰੇ ਆਪਣੀ ਹਕੂਮਤ ਸਮਝਦੇ ਸਨ। ਹਜ਼ਾਰਾਂ ਸਾਲ ਮਗਰੋਂ ਪੰਜਾਬ ਵਿਚ ਪੰਜਾਬੀਆਂ ਦਾ ਆਪਣਾ ਰਾਜ ਹੋਇਆ। ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਵਿਚ ਸਿੱਖ, ਹਿੰਦੂ, ਮੁਸਲਮਾਨ, ਡੋਗਰੇ ਆਦਿ ਕੌਮਾਂ ਸ਼ਾਮਲ ਸਨ। ਰਾਜ ਦੇ ਮੰਤਰੀ ਮੰਡਲ ਵਿਚ ਵੀ ਸਿੱਖ, ਹਿੰਦੂ, ਮੁਸਲਮਾਨ ਤੇ ਡੋਗਰੇ ਆਦਿ ਮੌਜੂਦ ਸਨ। ਇਸੇ ਲਈ ਇਸ ਰਾਜ ਨੂੰ ਪੰਜਾਬ ਦੀ ਜਨਤਾ ਆਪਣਾ ਰਾਜ ਸਮਝਦੀ ਸੀ। ਬਦਕਿਸਮਤੀ ਨਾਲ ਜਦੋਂ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ੧੮੩੯ ਵਿਚ ਮੌਤ ਹੋਈ—ਉਸ ਮਗਰੋਂ ਪੂਰੇ ਦਸ ਸਾਲ ਸਿੱਖ ਰਾਜ ਵਿਚ ਹਫੜਾ-ਦਫੜੀ ਮਚੀ ਰਹੀ। ਫੌਜਾਂ ਦੇ ਜਨਰੈਲ—ਸਿੱਖ ਤੇ ਡੋਗਰੇ ਆਪਣੀ ਰਾਜਸੀ ਸ਼ਕਤੀ ਹਥਿਆਉਣ ਲਈ ਆਪੋ ਵਿਚ ਖਹਿਬੜ ਪਏ। ਉਧਰ ਅੰਗਰੇਜ਼ ਇਸ ਤਾਕ ਵਿਚ ਸਨ, ਕਿ ਸਿੱਖ ਆਪੋ ਵਿਚ ਲੜ ਲੜ ਕੇ ਆਪਣੀ ਫੌਜੀ ਤਾਕਤ ਕਮਜ਼ੋਰ ਕਰ ਲੈਣ, ਤਾਂ ਜੋ ਉਹਨਾਂ ਤੇ ਹਮਲਾ ਕਰਕੇ ਸਾਰੇ ਪੰਜਾਬ ਨੂੰ ਹਥਿਆ ਲਿਆ ਜਾਏ। ਇਸੇ ਆਪੋ-ਧਾਪੀ ਸਮੇਂ ਕੁਝ ਸਰਦਾਰਾਂ ਤੇ ਡੋਗਰਿਆਂ ਨੂੰ ਲਾਲਚ ਦੇ ਕੇ ਅੰਗਰੇਜ਼ਾਂ ਨੇ ਆਪਣੇ ਨਾਲ ਮਿਲਾ ਲਿਆ। ਪੰਜਾਬ ਹਥਿਆਉਣ ਲਈ ਉਹਨਾਂ ਨੇ ਪੰਜਾਬ ਤੇ ਹਮਲਾ ਕੀਤਾ। ਉਹਨਾਂ ਦੋ ਜੰਗਾਂ ਵਿਚ ਵੀ ਸਿੱਖ ਫੌਜਾਂ ਨੇ ਅੰਗਰੇਜ਼ ਫੌਜਾਂ ਦੇ ਚੰਗੇ ਆਹੂ ਲਾਹੇ।

ਇਸ ਸਮੇਂ ਸੇਵਾ ਸਿੰਘ ਚਾਰ ਪਲਟਨਾਂ ਹੋਰ ਲੈ ਆਇਆ। ਸਿੰਘਾਂ ਨੇ ਅੰਗਰੇਜ਼ਾਂ ਦਾ ਕਾਫ਼ੀ ਨੁਕਸਾਨ ਕੀਤਾ ਅਤੇ ਉਹਨਾਂ ਦਾ ਬਹੁਤ ਸਾਰਾ ਜੰਗੀ ਸਾਮਾਨ ਖੋਹ ਲਿਆ। ਸ਼ਾਹ ਮੁਹੰਮਦ ਲਿਖਦਾ ਹੈ —

*ਇਨ੍ਹਾਂ ਬਹੁਤ ਫਰੰਗੀ ਦੀ ਫੌਜ ਮਾਰੀ,*
*ਲੁੱਟਾਂ ਭਾਰੀਆਂ ਬਾਝ ਸ਼ੁਮਾਰ ਲੈਂਦੇ।*
*ਤੋਪਾਂ, ਊਠ, ਹਾਥੀ, ਮਾਲ, ਲਾਖ, ਘੋੜੇ,*
*ਡੇਰੇ ਆਪਣੇ ਸਿੰਘ ਉਤਾਰ ਲੈਂਦੇ।*

ਖ਼ਾਲਸਾ ਫੌਜ ਤੇ ਅੰਗਰੇਜ਼ਾਂ ਦੀ ਲੜਾਈ ਸਮੇਂ ਰਣਜੋਧ ਸਿੰਘ ਨੇ ਗੱਦਾਰੀ ਕੀਤੀ। ਖ਼ਾਲਸਾ ਫੌਜ ਦੇ ਮੁਸਲਮਾਨ ਜਰਨੈਲ ਮੋਹਕਮ ਦੀਨ ਨੇ ਰਣਜੋਧ ਸਿੰਘ ਨੂੰ ਚਿੱਠੀ ਲਿਖੀ—ਕਿ ਸਾਰਾ ਜੰਗੀ ਸਾਮਾਨ ਦਰਿਆ ਤੋਂ ਪਾਰ ਪੁਚਾ ਦਿਤਾ ਜਾਏ। ਉਧਰ ਰਣਜੋਧ ਸਿੰਘ ਪਹਿਲਾਂ ਹੀ ਅੰਗਰੇਜ਼ ਨਾਲ ਮਿਲ ਗਿਆ ਸੀ। ਸੋ ਸਾਰਾ ਜੰਗੀ ਸਾਮਾਨ ਉਸਨੇ ਰੋਕ ਲਿਆ।

ਦੂਸਰਾ ਗੱਦਾਰ ਸੀ—ਪਹਾੜਾ ਸਿੰਘ, ਉਸ ਨੇ ਇਕ ਸੋ ਇਕ ਤੋਪਾਂ ਰੋਕ ਲਈਆਂ, ਜਿਸ ਕਰਕੇ ਅੰਗਰੇਜ਼ਾਂ ਨੇ ਉਹਨਾਂ ਤੋਪਾਂ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਸ਼ਾਹ ਮੁਹੰਮਦ ਲਿਖਦਾ ਹੈ —

*ਪਹਾੜਾ ਸਿੰਘ ਸੀ ਯਾਰ ਫਰੰਗੀਆਂ ਦਾ,*
*ਸਿੰਘਾਂ ਨਾਲ ਸੀ ਉਸ ਦੀ ਗ਼ੈਰ-ਸਾਲੀ।*

*ਉਹ ਤਾਂ ਭੱਜ ਕੇ ਲਾਟ ਨੂੰ ਜਾਇ ਮਿਲਿਆ,*
*ਗੱਲ ਜਾਇ ਦਸੀ ਸਾਰੀ ਭੇਦ ਵਾਲੀ।*

ਇਸ ਤਰ੍ਹਾਂ ਸਿੱਖ ਫੌਜਾਂ ਨੂੰ ਪਹਾੜਾ ਸਿੰਘ ਦੀ ਗਦਾਰੀ ਕਾਰਨ ਹਾਰ ਦਾ ਮੂੰਹ ਦੇਖਣਾ ਪਿਆ—

*ਸ਼ਾਹ ਮੁੱਹਮਦ ਇਕ ਸੌ ਤਰੀ ਤੋਪਾਂ,*
*ਤੋਸ਼ੇਖਾਨੇ ਫ਼ਰੰਗੀਆਂ ਆਣ ਲੁਟੇ।*

ਉਸ ਸਮੇਂ ਸਿੱਖ ਰਾਜ ਦੇ ਹਿਤੈਸ਼ੀ ਮੁਖੀ ਸਰਦਾਰਾਂ ਨੇ ਬੜੀ ਕੋਸ਼ਿਸ਼ ਕੀਤੀ, ਕਿ ਅੰਗੇਰਜ਼ਾਂ ਤੋਂ ਪੰਜਾਬ ਦੇ ਬਚੇ-ਖੁਚੇ ਇਲਾਕੇ ਤੇ ਮੁੜ ਕਬਜ਼ਾ ਕੀਤਾ ਜਾਏ ਤੇ ਸਮੁੱਚੇ ਪੰਜਾਬ 'ਚੋਂ ਅੰਗਰੇਜ਼ਾਂ ਨੂੰ ਬਾਹਰ ਕਢ ਦਿਤਾ ਜਾਏ। ਇਸ ਅੰਦੋਲਨ ਦੇ ਮੁਖੀਆਂ ਚੋਂ ਇਕ ਮਹਾਂਪੁਰਸ, ਪੋਠੋਹਾਰ ਨਿਵਾਸੀ ਬਾਬਾ ਤਾਰਾ ਸਿੰਘ ਸੀ। ਉਹਨਾਂ ਦੇ ਸੇਵਕ ਸੰਤ ਬਾਬਾ ਬੀਰ ਸਿੰਘ ਨੌਰੰਗਾਬਾਦੀ ਸਨ। ਭਾਈ ਬੀਰ ਸਿੰਘ ਦਾ ਜਾਂ-ਨਸ਼ੀਨ ਭਾਈ ਮਹਾਰਾਜ ਸਿੰਘ ਸੀ। ਸੰਤ ਬੀਰ ਸਿੰਘ ਅਰੰਭ ਵਿਚ ਸਿਖ ਰਸਾਲੇ ਵਿਚ ਭਰਤੀ ਸੀ। ਉਸ ਮਗਰੋਂ ਉਸਨੇ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਦੇ ਫੌਜੀ ਦਸਤੇ ਨਾਲ-ਮੁਲਤਾਨ, ਕਸ਼ਮੀਰ ਤੇ ਪਿਸ਼ਾਵਰ ਦੀ ਫ਼ਤਹਿ ਵਿਚ ਹਿੱਸਾ ਲਿਆ ਸੀ। ਇਸ ਮਗਰੋਂ ਬੀਰ ਸਿੰਘ ਸਾਧ ਬਣ ਗਏ। ਉਹਨਾਂ ਨੇ ਅੰਮ੍ਰਿਤਸਰ ਵਿਖੇ ਆਪਣਾ ਡੇਰਾ ਬਣਾਇਆ, ਜਿਸਨੂੰ ਸੰਤਪੁਰਾ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਸੀ।

ਮਹਾਰਾਜਾ ਰਣਜੀਤ ਸਿੰਘ, ਸਿਖ ਰਾਜ ਸਮੇਂ ਵੀ ਸੰਤ ਬਾਬਾ ਬੀਰ ਸਿੰਘ ਜੀ ਦਾ ਬੜਾ ਸਤਿਕਾਰ ਕਰਦੇ ਸਨ। ਮਹਾਰਾਜੇ ਨੇ ਇਸ ਡੇਰੇ ਦੇ ਨਾਂ ਜਗੀਰ ਲਾਣ ਦਾ ਵਿਚਾਰ ਬਣਾਇਆ, ਤਾਂ ਜੋ ਡੇਰੇ ਵਿਚ ੨੪ ਘੰਟੇ ਲੰਗਰ ਚਲਦਾ ਰਹੇ। ਪਰ ਬਾਬਾ ਬੀਰ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਦਸਿਆ ਕਿ ਇਸ ਜਗੀਰ ਦੀ ਲੋੜ ਨਹੀਂ, ਕਿਉਂਕਿ ਨੌਰੰਗਾਬਾਦ ਦੀਆਂ ਸੰਗਤਾਂ ਲੰਗਰ ਚਲਾਉਂਦੀਆਂ ਹਨ। ਸੋ ਮਹਾਰਾਜਾ ਰਣਜੀਤ ਸਿੰਘ ਨੇ ਨੌਰੰਗਾਬਾਦ ਦੇ ਵਸਨੀਕਾਂ ਦਾ ਮਾਲੀਆ ਮਾਫ਼ ਕਰ ਦਿਤਾ ਤਾਂ ਜੋ ਲੋਕੀ ਖੁਲ੍ਹੇ ਦਿਲ ਨਾਲ ਡੇਰੇ ਦੀ ਸੇਵਾ ਕਰ ਸਕਣ।

ਸੰਤ ਬੀਰ ਸਿੰਘ ਦੇ ਸੇਵਕ—ਸੰਤ ਨਿਹਾਲ ਸਿੰਘ ਸਨ, ਜਿਨ੍ਹਾਂ ਦਾ ਨਾਂ ਮਗਰੋਂ ਮਹਾਰਾਜ ਸਿੰਘ ਪੈ ਗਿਆ। ਸਿੱਖਾਂ ਦੀ ਸੰਤ ਮਹਾਰਾਜ ਸਿੰਘ ਤੇ ਬੜੀ ਸ਼ਰਧਾ ਸੀ।

ਸੰਤ ਬਾਬਾ ਬੀਰ ਸਿੰਘ ਦਾ ਮੁਖ ਮੰਤਵ ਸਿੱਖਾਂ ਵਿਚ ਪਵਿੱਤਰਤਾ, ਨਿਸ਼ਕਾਮ ਸੇਵਾ ਤੇ ਸਿੱਖ ਧਰਮ ਦਾ ਪ੍ਰਚਾਰ ਕਰਨਾ ਸੀ—ਪਰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਮਗਰੋਂ ਜਦੋਂ ਅੰਗਰੇਜ਼ਾਂ ਨੇ ਪੰਜਾਬ ਨੂੰ ਜ਼ਬਤ ਕਰ ਲਿਆ, ਤਾਂ ਸਿੱਖਾਂ ਦੀ ਆਪਸ ਵਿਚ ਲੜਾਈ ਝਗੜਿਆਂ ਕਾਰਨ ਰਾਜਸੀ ਜੀਵਨ ਵਿਚ ਗਿਰਾਵਟ ਆਣੀ ਸ਼ੁਰੂ ਹੋ ਗਈ ਸੀ। ਸੰਤ ਬੀਰ ਸਿੰਘ ਚਾਹੁੰਦੇ ਸਨ, ਕਿ ਸਿੱਖ ਆਪੋ ਵਿਚ ਲੜਾਈ ਝਗੜੇ ਤੇ ਸਾਜ਼ਸ਼ਾਂ ਵਿਚ ਹਿੱਸਾ ਨਾ ਲੈਣ ਤੇ ਸਿੱਖ ਸਰਦਾਰਾਂ ਦਾ ਆਪਸ ਵਿਚ ਵੈਰ ਵਿਰੋਧ ਬੰਦ ਹੋ ਜਾਏ। ਸਿੱਖ ਦਰਬਾਰ ਵਿਚ ਨਿਤ ਦੀਆਂ ਸਾਜ਼ਸ਼ਾਂ ਤੋਂ ਉਹ ਬੜੇ ਦੁਖੀ ਸਨ। ਉਹਨਾਂ ਆਪਣੇ ਡੇਰੇ ਵਿਚ ਆਉਣ ਵਾਲੇ ਸ਼ਰਧਾਵਾਨ ਸਿੱਖਾਂ ਦੇ ਸਾਹਮਣੇ ਆਪਣੇ ਵਿਚਾਰ ਪ੍ਰਗਟ ਕੀਤੇ ਕਿ ਲਾਹੌਰ ਦਰਬਾਰ ਵਿਚ ਜੋ ਆਪੋ—ਧਾਪੀ ਮਚੀ ਹੋਈ ਹੈ, ਉਸਦਾ ਫ਼ਾਇਦਾ ਅੰਗਰੇਜ਼ਾਂ ਨੂੰ ਹੈ, ਜੋ ਸਮੁਚੇ ਪੰਜਾਬ ਨੂੰ ਹੱੜਪ ਕਰਨਾ ਚਾਹੁੰਦੇ ਹਨ।

ਸੰਤ ਜੀ ਦੇ ਇਹਨਾਂ ਵਿਚਾਰਾਂ ਦਾ ਸਵਾਰਥੀ ਤੇ ਗਦਾਰ ਲੋਕਾਂ ਤੇ ਬੜਾ ਬੁਰਾ ਅਸਰ ਪਿਆ। ਉਹ ਲੋਕ ਸੰਤ ਜੀ ਦੇ ਵਿਰੁਧ ਹੋ ਗਏ। ਉਹਨਾਂ ਲੋਕਾਂ ਨੇ ਸੰਤ ਬੀਰ ਸਿੰਘ ਤੇ ਉਹਨਾਂ ਦੇ ਸ਼ਰਧਾਲੂਆਂ ਨੂੰ ਆਪਣੇ ਜਾਲ ਵਿਚ ਫਸਾਉਣ ਦੀ ਬੜੀ ਕੋਸ਼ਿਸ਼ ਕੀਤੀ, ਪਰ ਉਹ ਨਾਕਾਮ ਰਹੇ। ਅੰਗਰੇਜ਼ਾਂ ਦਾ ਹਿਮਾਇਤੀ ਸੰਧਾਂਵਾਲੀਆ ਸਰਦਾਰ ਲਹਿਣਾ ਸਿੰਘ ਸੀ। ਉਸਨੂੰ ਅੰਗਰੇਜ਼ ਆਪਣੇ ਮੰਤਵ ਲਈ ਵਰਤਣਾ ਚਾਹੁੰਦੇ ਸਨ। ਉਸ ਸਮੇਂ ਲਾਹੌਰ ਦਰਬਾਰ ਦਾ ਪ੍ਰਧਾਨ ਰਾਜਾ ਹੀਰਾ ਸਿੰਘ ਜੀ—ਜੋ ਬੜਾ ਸਿਆਣਾ ਤੇ ਅੰਗਰੇਜ਼ਾਂ ਦਾ ਵਿਰੋਧੀ ਸੀ।

ਅੰਗਰੇਜ਼ ਲਹਿਣਾ ਸਿੰਘ ਤੇ ਹੀਰਾ ਸਿੰਘ ਦੀ ਫੌਜ ਨੂੰ ਆਪੋ ਵਿਚ ਲੜਾ ਕੇ ਉਹਨਾਂ ਦੀ ਸ਼ਕਤੀ ਨੂੰ ਕਮਜ਼ੋਰ ਕਰਨਾ ਚਾਹੁੰਦੇ ਸਨ।

ਉਹਨੀਂ ਦਿਨੀਂ ਲਹਿਣਾ ਸਿੰਘ ਡੋਗਰਿਆਂ ਦੇ ਕੁਝ ਵਿਰੋਧੀ ਸਿੱਖ ਸਰਦਾਰਾਂ ਤੇ ਫੌਜ ਨੂੰ ਲੈ ਕੇ ਸੰਤ ਬੀਰ ਸਿੰਘ ਦੇ ਡੇਰੇ ਨੇੜਿਉਂ ਸਰਹਾਲੀ ਵਲ ਜਾ ਰਿਹਾ ਸੀ। ਸਰਹਾਲੀ ਸਿਖ ਧਰਮ ਪਰਚਾਰ ਦਾ ਕੇਂਦਰ ਸੀ—ਉਧਰ ਰਾਜਾ ਹੀਰਾ ਸਿੰਘ ਨੇ ਹੁਕਮ ਜਾਰੀ ਕੀਤਾ ਕਿ ਸੰਤ ਬੀਰ ਸਿੰਘ ਆਪਣੇ ਡੇਰੇ ਨੂੰ ਛਡ ਕੇ ਕਿਧਰੇ ਦੂਰ ਨਿਕਲ ਜਾਵੇ। ਉਸ ਸਮੇਂ ਬਾਬਾ ਬੀਰ ਸਿੰਘ ਪਾਸ ਕੁਝ ਫੌਜ ਵੀ ਸੀ—ਉਸਨੇ ਰਾਜਾ ਹੀਰਾ ਸਿੰਘ ਦੇ ਹੁਕਮ ਨੂੰ ਮੰਨਣੋਂ ਇਨਕਾਰ ਕਰ ਦਿਤਾ, ਜਿਸ ਤੇ ਰਾਜਾ ਹੀਰਾ ਸਿੰਘ ਨੇ ਇਕ ਤਕੜਾ ਫੌਜੀ ਦਸਤਾ ਬਾਬਾ ਬੀਰ ਸਿੰਘ ਨੂੰ ਡੇਰੇ ਤੋਂ ਕੱਢਣ ਲਈ ਭੇਜ ਦਿਤਾ।

ਸੋ ਲਹਿਣਾ ਸਿੰਘ ਤੇ ਹੀਰਾ ਸਿੰਘ ਦੀ ਫੌਜ ਦੀ ਆਪਸ ਵਿਚ ਟੱਕਰ ਹੋ ਗਈ। ਸੰਤ ਬੀਰ ਸਿੰਘ ਨੇ ਸੋਚਿਆ ਕਿ ਦੋਹੀਂ ਪਾਸੀਂ ਸਿੱਖ ਫੌਜੀ ਹਨ। ਆਪੋ ਵਿਚ ਦੀ ਟੱਕਰ ਨਾਲ ਹਜ਼ਾਰਾਂ ਸਿੱਖ ਫੌਜੀ ਮਾਰੇ ਜਾਣਗੇ। ਉਹਨਾਂ ਵਿਚ ਵਿਚਕਾਰ ਪੈ ਕੇ ਦੋਹਾਂ ਧਿਰਾਂ ਨੂੰ ਆਪੋ ਵਿਚ ਲੜਨੋਂ ਰੋਕਣ ਦਾ ਯਤਨ ਕੀਤਾ। ਮੰਦੇ ਭਾਗਾਂ ਨੂੰ ਦੋਹਾਂ ਧਿਰਾਂ ਵਿਚਕਾਰ ਲੜਾਈ ਸ਼ੁਰੂ ਹੋ ਗਈ ਸੀ, ਜਿਸ ਵਿਚ ਪੰਥ ਰਤਨ ਤੇ ਸਿੱਖ ਰਾਜ ਦੇ ਹਿਤੈਸ਼ੀ ਸੰਤ ਬਾਬਾ ਬੀਰ ਸਿੰਘ ਜੀ ਸ਼ਹੀਦੀ ਪਾ ਗਏ।

ਜਦੋਂ ਭਾਈ ਬੀਰ ਸਿੰਘ ਦੀ ਸ਼ਹਾਦਤ ਦੀ ਖ਼ਬਰ ਫੈਲ ਗਈ, ਤਾਂ ਸਿੱਖ ਲਾਹੌਰ ਦਰਬਾਰ ਦੇ ਵਿਰੁੱਧ ਭੜਕ ਉਠੇ। ਸਿੱਖਾਂ ਨੇ ਲਾਹੌਰ ਦਰਬਾਰ ਨੂੰ 'ਸੰਤ ਮਾਰ' ਠਹਿਰਾਇਆ। ਲੋਕ ਸਿਖ ਦਰਬਾਰ ਦੇ ਵਿਰੋਧੀ ਹੋ ਗਏ—ਜਿਸ ਕਾਰਨ ਹੀਰਾ ਸਿੰਘ ਦੀ ਹਕੂਮਤ ਦਾ ਅੰਤ ਹੋ ਗਿਆ।

ਅੰਗਰੇਜ਼ ਇਹੋ ਚਾਹੁੰਦੇ ਸਨ ਕਿ ਸਿੱਖ—ਸਿੱਖ ਦਾ ਵੈਰੀ ਹੋ ਜਾਏ ਤੇ ਇਸਦੇ ਨਾਲ ਹੀ ਸਿੱਖ ਦਰਬਾਰ ਦਾ ਵੀ ਖ਼ਾਤਮਾ ਹੋ ਜਾਏ।

ਭਾਈ ਬੀਰ ਸਿੰਘ ਦੀ ਸ਼ਹਾਦਤ ਮਗਰੋਂ ਸਿੱਖ ਰਾਜ ਦੀ ਰਹਿੰਦੀ ਤਾਕਤ ਵੀ ਆਪਸੀ ਫੁਟ ਕਾਰਨ ਕਮਜ਼ੋਰ ਹੋ ਗਈ। ਨਤੀਜੇ ਵਲੋਂ ਅੰਗਰੇਜ਼ਾਂ ਨੇ ਲਾਹੌਰ ਦਰਬਾਰ ਦਾ ਅਧਿਕਾਰ ਆਪ ਸੰਭਾਲ ਲਿਆ।

ਜਦੋਂ ਇਸ ਦੀ ਖ਼ਬਰ ਭਾਈ ਮਹਾਰਾਜ ਸਿੰਘ ਨੂੰ ਮਿਲੀ ਤਾਂ ਉਸ ਨੂੰ ਬੜਾ ਦੁਖ ਹੋਇਆ। ਉਸਨੇ ਨੌਰੰਗਾਬਾਦ ਦੇ ਡੇਰੇ ਦੀ ਗੱਦੀ ਆਪਣੇ ਇਕ ਸੇਵਕ ਬੀਰ ਸਿੰਘ ਦੇ ਸਪੁਰਦ ਕੀਤੀ ਤੇ ਆਪ ਅੰਮ੍ਰਿਤਸਰ ਵਲ ਚਾਲੇ ਪਾ ਦਿਤੇ। ਉਹਨਾਂ ਆਪਣਾ ਟਿਕਾਣਾ ਨੌਰੰਗਾਬਾਦ ਦੀ ਥਾਂ ਅੰਮ੍ਰਿਤਸਰ ਵਿਖੇ 'ਸੰਧੂ ਕਾ ਤਲਾਬ' ਬਣਾ ਲਿਆ। ਭਾਈ ਮਹਾਰਾਜ ਸਿੰਘ ਨੇ ਅੰਗਰੇਜ਼ਾਂ ਵਿਰੁੱਧ ਆਪਣੀ ਜਦੋ-ਜਹਿਦ ਜਾਰੀ ਰਖੀ, ਤਾਂ ਜੋ ਸਿੱਖ ਰਾਜ ਮੁੜ ਬਹਾਲ ਹੋ ਸਕੇ।

ਭਾਈ ਮਹਾਰਾਜ ਸਿੰਘ ਦੇ ਮੁੱਢਲੇ ਜੀਵਨ ਬਾਰੇ ਬਹੁਤ ਜਾਣਕਾਰੀ ਨਹੀਂ ਮਿਲਦੀ। ਉਹਨਾਂ ਆਪਣਾ ਸਾਰਾ ਜੀਵਨ ਸਿਖ ਰਾਜ ਦੀ ਬਹਾਲੀ ਲਈ ਕੁਰਬਾਨ ਕਰ ਦਿਤਾ। ਭਾਈ ਮਹਾਰਾਜ ਸਿੰਘ ਧਾਰਮਕ ਰੁਚੀਆਂ ਵਾਲੇ—ਸੰਤ, ਯੋਧਾ, ਫ਼ਕੀਰ ਤੇ ਕੁਰਬਾਨੀ ਦੇ ਪੁਤਲੇ ਸਨ।

## ਬਾਬਾ ਮਹਾਰਾਜ ਸਿੰਘ ਦਾ ਮੁਢਲਾ ਜੀਵਨ

ਬਾਬਾ ਮਹਾਰਾਜ ਸਿੰਘ ਦਾ ਬਚਪਨ ਦਾ ਨਾਂ ਨਿਹਾਲ ਸਿੰਘ ਸੀ। ਨਿਹਾਲ ਸਿੰਘ ਬਚਪਨ ਵਿਚ ਦੁਨਿਆਵੀ ਕੰਮਾਂ-ਕਾਜਾਂ ਵਿਚ ਰੁਚੀ ਨਹੀਂ ਸੀ ਰਖਦਾ। ਉਸਦੇ ਪ੍ਰਵਾਰ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਬਚਪਨ ਵਿਚ ਉਹ ਇਕ ਨਿਰਮਲੇ ਸੰਤਾਂ ਦੇ ਡੇਰੇ ਜਾ ਪੁਜਾ। ਇਹ ਡੇਰਾ ਪਿੰਡ ਠੀਕਰੀਵਾਲਾ ਵਿਚ ਸੀ। ਉਸ ਡੇਰੇ ਦੇ ਗੱਦੀਦਾਰ ਨਿਰਮਲੇ ਸੰਤ ਬਾਬਾ ਤੋਤਾ ਸਿੰਘ ਜੀ ਸਨ। ਕੁਝ ਸਾਲਾਂ ਮਗਰੋਂ ਬਾਲ ਨਿਹਾਲ ਸਿੰਘ ਬਾਬਾ ਬੀਰ ਸਿੰਘ ਦੇ ਡੇਰੇ ਆ ਗਿਆ। ਨਿਹਾਲ ਸਿੰਘ ਨੇ ਬਾਬਾ ਬੀਰ ਸਿੰਘ ਦੀ ਬੜੀ ਸੇਵਾ ਕੀਤੀ। ਇਸ ਡੇਰੇ ਵਿਚ ਰਹਿਣ ਸਮੇਂ ਸਵੇਰੇ ਤਿੰਨ ਵਜੇ ਉਹ ਮੰਜੇ ਤੋਂ ਉਠਦਾ। ਮੀਂਹ ਆਏ, ਹਨ੍ਹੇਰੀ ਆਏ, ਉਸਨੇ ਡੇਰੇ ਤੋਂ ਬਹੁਤ ਦੂਰੋਂ ਪਾਣੀ ਦੀ ਗਾਗਰ ਸਿਰ ਤੇ ਚੁਕ ਕੇ ਡੇਰੇ ਵਿਚ ਲਿਆਉਣੀ। ਤਦ ਬਾਬਾ ਜੀ ਇਸ਼ਨਾਨ ਕਰਦੇ ਸਨ। ਜਦੋਂ ਬਾਬਾ ਬੀਰ ਸਿੰਘ ਜੀ ਇਸ਼ਨਾਨ ਮਗਰੋਂ ਆਪਣੀ ਸਮਾਧੀ ਵਿਚ ਲੀਨ ਹੋ ਜਾਂਦੇ, ਤਾਂ ਬਾਲਕ ਨਿਹਾਲ ਸਿੰਘ ਲੰਗਰ ਦੀ ਸੇਵਾ ਵਿਚ ਜੁੱਟ ਜਾਂਦਾ। ਉਹ ਡੇਰੇ ਵਿਚ ਆਈ ਸੰਗਤ ਦੇ ਜੋੜੇ ਝਾੜਦਾ। ਬਾਲਕ ਨਿਹਾਲ ਸਿੰਘ ਨੇ ਆਪਣੀਆਂ ਨਿਜੀ ਲੋੜਾਂ ਬਿਲਕੁਲ ਘਟਾ ਲਈਆਂ ਸਨ। ਗਰਮੀਆਂ ਵਿਚ ਉਹ ਲੰਮਾ ਕੁੜਤਾ ਤੇ ਤੇੜ ਕਛਹਿਰਾ—ਸਰਦੀਆਂ ਵਿਚ ਮੋਢੇ ਤੇ ਕੰਬਲ ਰਖਦਾ। ਨੌਰੰਗਾਬਾਦ ਦੇ ਡੇਰੇ ਵਿਚ ਜਿੰਨੀ ਵੀ ਸੰਗਤ ਆਏ - ਬਾਕੀ ਦੇ ਸੇਵਾਦਾਰਾਂ ਦੇ ਨਾਲ ਉਹ ਸੇਵਾ ਵਿਚ ਜੁੱਟਿਆ ਰਹਿੰਦਾ।

ਬਾਬਾ ਬੀਰ ਸਿੰਘ ਆਪਣੇ ਡੇਰੇ ਵਿਚ ਆਈਆਂ ਸੰਗਤਾਂ ਨੂੰ ਸਿੱਖ ਧਰਮ, ਗੁਰਬਾਣੀ ਤੇ ਸਿੱਖ ਇਤਿਹਾਸ ਬਾਰੇ ਜਾਣਕਾਰੀ ਦੇਂਦੇ। ਨਾਲ ਹੀ ਉਹ ਸਿੱਖ ਰਾਜ ਦੇ ਚਲੇ ਜਾਣ ਤੇ ਬੜੇ ਦੁਖੀ ਹੁੰਦੇ। ਉਹਨਾਂ ਦਾ ਵਿਸ਼ਵਾਸ ਸੀ, ਕਿ ਸਾਰੇ ਪੰਜਾਬੀ ਇਕ-ਜੁਟ ਹੋ ਕੇ ਅੰਗਰੇਜ਼ਾਂ ਨਾਲ ਆਖਰੀ ਟੱਕਰ ਲੈਣ, ਤਾਂ ਸਿੱਖ ਰਾਜ ਦੀ ਮੁੜ ਬਹਾਲੀ ਹੋ ਸਕਦੀ ਹੈ। ਜਿਵੇਂ ਕਿ ਪਾਠਕ ਪਹਿਲਾਂ ਪੜ੍ਹ ਚੁਕੇ ਹਨ ਕਿ ਸਿੱਖ ਸਰਦਾਰਾਂ ਤੇ ਡੋਗਰਿਆਂ ਦੀਆਂ ਆਪਸ ਵਿਚ ਦੀਆਂ ਝੜੱਪਾਂ ਸਮੇਂ ਬਾਬਾ ਬੀਰ ਸਿੰਘ ਜੀ ਸ਼ਹੀਦ ਹੋ ਗਏ। ਮਗਰੋਂ ਇਹ ਡੇਰਾ ਅੰਮ੍ਰਿਤਸਰ 'ਸੰਧੂ ਕਾ ਤਲਾਬ' ਤੇ ਚਲਾ ਗਿਆ। ਆਪਣੇ ਜੀਵਨ ਕਾਲ ਸਮੇਂ ਬਾਬਾ ਬੀਰ ਸਿੰਘ ਨੇ ਬਾਲਕ ਨਿਹਾਲ ਸਿੰਘ, ਜੋ ਉਸ ਸਮੇਂ ਭਰ ਜਵਾਨੀ ਵਿਚ ਸੀ ਤੇ ਜਿਸ ਨੇ ਸੰਤ ਬੀਰ ਸਿੰਘ ਸੰਗਤਾਂ ਦੀ ਸੇਵਾ ਦਾ ਮੁਖ ਨਿਸ਼ਾਨਾ ਮਿਥਿਆ ਸੀ, ਨੂੰ ਇਸ ਅਟੁਟ ਸੇਵਾ ਮਗਰੋਂ 'ਮਹਾਰਾਜ' ਦੀ ਉਪਾਧੀ ਬਖ਼ਸ਼ੀ। ਬਾਬਾ ਬੀਰ ਸਿੰਘ ਦੀ ਸ਼ਹਾਦਤ ਮਗਰੋਂ ਮਹਾਰਾਜ ਸਿੰਘ ਡੇਰੇ ਦੀ ਗੱਦੀ ਤੇ ਬੈਠੇ। ਉਹ ਵੱਡੇ ਸੰਤਾਂ ਦੇ ਆਸ਼ੇ ਅਨੁਸਾਰ ਸੰਗਤਾਂ ਨੂੰ ਜਾ ਚੁਕੇ ਸਿੱਖੀ ਰਾਜ ਨੂੰ ਮੁੜ ਬਹਾਲ ਕਰਨ ਦਾ ਉਪਦੇਸ਼ ਦਿੰਦੇ।

## ਅੰਗਰੇਜ਼ਾਂ ਵਿਰੁਧ ਬਗਾਵਤ

ਭਾਈ ਮਹਾਰਾਜ ਸਿੰਘ ਨੂੰ ਇਕ ਸਿਖ ਰਾਜ ਦੇ ਹਿਤੈਸ਼ੀ ਸਜਣ ਰਾਹੀਂ ਪਤਾ ਲੱਗਾ, ਕਿ ਪੰਜਾਬ ਦੇ ਦੋ ਜਾਨ-ਬਾਜ਼ ਸੂਰਬੀਰ ਦੇਸ਼ ਭਗਤ ਜੋ ਤੇਗ ਦੇ ਧਨੀ ਵੀ ਸਨ ਤੇ ਰਾਜਾ ਗੁਲਾਬ ਸਿੰਘ ਦੀ ਪਲਟਨ ਵਿਚ ਰਹਿ ਚੁਕੇ ਸਨ, ਦੋਵੇਂ ਪ੍ਰੇਮਾ ਤੇ ਮੋਹਰਾ ਨਾਂ ਦੇ ਬੜੇ ਦਤਬੰਗ ਪੰਜਾਬੀ ਸਨ। ਉਹ ਮੁਢ ਤੋਂ ਹੀ ਅੰਗਰੇਜ਼ਾਂ ਦੇ ਦੁਸ਼ਮਣ ਸਨ। ਉਹ ਨਹੀਂ ਸਨ ਚਾਹੁੰਦੇ ਕਿ ਅੰਗਰੇਜ਼ ਸਿੱਖ ਸਰਦਾਰਾਂ ਨੂੰ ਆਪੋ ਵਿਚ ਲੜਾ ਕੇ ਸਿੱਖ ਰਾਜ ਦੀ ਤਬਾਹੀ ਕਰਨ। ਉਨ੍ਹੀਂ ਦਿਨੀਂ ਉਹ ਦੋਵੇਂ ਜੰਮੂ ਰਹਿੰਦੇ ਸਨ।

ਉਹਨੀਂ ਦਿਨੀਂ ਅੰਗਰੇਜ਼ ਰੈਜ਼ੀਡੈਂਟ ਹੈਨਰੀ ਲਾਰੰਸ ਆਪਣੀ ਗੋਰਾ ਫੌਜ ਤੇ ਅੰਗਰੇਜ਼ਾਂ ਦੇ ਹਿਮਾਇਤੀ ਸਿੱਖ ਸਰਦਾਰਾਂ ਸਮੇਤ ਸ਼ਾਲਾਮਾਰ ਬਾਗ-ਲਾਹੌਰ ਵਿਚ ਠਹਿਰਿਆ ਹੋਇਆ ਸੀ। ਭਾਈ ਮਹਾਰਾਜ ਸਿੰਘ ਨੇ ਜੰਮੂ ਤੋਂ ਪ੍ਰੇਮਾ ਤੇ ਮੋਹਰਾ ਦੋਹਾਂ ਭਰਾਵਾਂ ਨੂੰ ਆਪਣੇ ਪਾਸ ਬੁਲਾਇਆ। ਉਹਨਾਂ ਨੂੰ ਕਿਰਪਾਨ ਭੇਟ ਕਰਕੇ ਹੁਕਮ ਦਿਤਾ—"ਬਹਾਦਰ ਸੂਰਬੀਰੋ" ਸ਼ਾਲਾਮਾਰ ਬਾਗ ਲਾਹੌਰ ਵਿਚ ਇਕੱਠੇ ਹੋਏ ਅੰਗਰੇਜ਼ ਤੇ ਉਹਨਾਂ ਦੇ ਪਿੱਠੂ ਹਿਤੈਸ਼ੀ ਸਿੱਖ ਸਰਦਾਰਾਂ ਨੂੰ ਚੌਹ ਪਾਸਿਉਂ ਘੇਰ ਕੇ ਕਤਲ ਕਰ ਦਿਤਾ ਜਾਏ। ਇਸ ਨਾਲ ਸਿੱਖ ਰਾਜ ਦੀ ਮੁੜ ਬਹਾਲੀ ਹੋ ਜਾਵੇਗੀ। ਤੁਸੀਂ ਵੀ ਜਸ ਖਟੋਗੇ।" ਪ੍ਰੇਮਾ ਤੇ ਮੋਹਰਾ ਆਪਣੇ ਪ੍ਰੋਗਰਾਮ ਦੀ ਪੂਰਤੀ ਲਈ ਜੰਮੂ ਚਲੇ ਗਏ।

ਉਹਨੀਂ ਦਿਨੀਂ ਮਹਾਰਾਜਾ ਰਣਜੀਤ ਸਿੰਘ ਦੇ ਨਾਬਾਲਗ ਸ਼ਹਿਜ਼ਾਦੇ ਦਲੀਪ ਸਿੰਘ ਤੇ ਉਸਦੀ ਮਾਤਾ ਮਹਾਰਾਣੀ ਜਿੰਦਾਂ ਦੇ ਨਾਂ-ਮਾਤਰ ਹੀ ਅਧਿਕਾਰ ਸਨ। ਅਸਲ ਵਿਚ ਤਾਂ ਸਮੁੱਚੇ ਅਧਿਕਾਰ ਅੰਗਰੇਜ਼ ਗਵਰਨਰ-ਜਨਰਲ ਤੇ ਏਜੰਟ ਹੈਨਰੀ ਲਾਰੰਸ ਪਾਸ ਸਨ।

ਅੰਗਰੇਜ਼ ਇਤਿਹਾਸਕਾਰ ਮੈਕਗਰੇਗਰ ਆਪਣੀ ਪੁਸਤਕ

ਵਿਚ ਲਿਖਦਾ ਹੈ - "ਲਾਹੌਰ ਦੀ ਨਾਂ-ਮਾਤਰ ਸਿੱਖ ਸਰਕਾਰ ਸਿਰਫ਼ ਕਾਗਜ਼ਾਂ ਵਿਚ ਹੀ ਹੈ। ਸਿੱਖ ਰਾਜ ਦਾ ਨਾਂ-ਮਾਤਰ ਹੀ ਮਹਾਰਾਜਾ ਦਲੀਪ ਸਿੰਘ ਹੈ। ਪ੍ਰਧਾਨ ਮੰਤਰੀ। ਫੌਜ ਹੈ—ਪਰ ਇਹ ਸਭ ਕੁਝ ਕਾਗਜ਼ੀ ਹੀ ਹੈ, ਅਸਲ ਤਾਕਤ ਅੰਗਰੇਜ਼ ਰੈਜ਼ੀਡੈਂਟ ਦੇ ਅਧਿਕਾਰ ਹੇਠ ਹੈ।"

ਮਾਰਚ ੧੮੪੪ ਨੂੰ ਅੰਗਰੇਜ਼ਾਂ ਤੇ ਲਾਹੌਰ ਸਰਕਾਰ ਨਾਲ ਹੋਏ ਅਹਿਦਨਾਮੇ ਮੁਤਾਬਕ ਅੰਗਰੇਜ਼ਾਂ ਨੇ ਆਪਣੀ ਫੌਜ ਹਟਾ ਲੈਣੀ ਸੀ, ਪਰ ਇਸ ਅਹਿਦਨਾਮੇ ਦੇ ਵਿਰੁਧ ਅੰਗਰੇਜ਼ਾਂ ਨੇ ਕਾਂਗੜੇ ਦੇ ਕਿਲ੍ਹੇ ਤੇ ਕਬਜ਼ਾ ਕਰਨ ਦਾ ਪ੍ਰੋਗਰਾਮ ਬਣਾਇਆ। ਉਸ ਸਮੇਂ ਸਰਦਾਰ ਸੁੰਦਰ ਸਿੰਘ ਦਾ, ਜੋ ਮਹਾਰਾਜਾ ਰਣਜੀਤ ਸਿੰਘ ਸਮੇਂ ਇਕ ਪ੍ਰਸਿੱਧ ਫੌਜੀ ਜਰਨੈਲ ਸੀ, ਕਾਂਗੜੇ ਦੇ ਕਿਲ੍ਹੇ ਤੇ ਅਧਿਕਾਰ ਸੀ। ਸ਼ਾਤਰ ਅੰਗਰੇਜ਼ਾਂ ਨੇ ਅਹਿਦਨਾਮੇ ਦੇ ਉਲਟ ਆਪਣੀ ਗੋਰਾ ਚੇ ਦੇਸੀ ਫੌਜ ਨੂੰ ਕਾਂਗੜੇ ਦੇ ਕਿਲ੍ਹੇ ਵਲ ਮਾਰਚ ਕਰਨ ਦਾ ਹੁਕਮ ਦੇ ਦਿਤਾ। ਇਸ ਤਰ੍ਹਾਂ ੧੮ ਮਈ ੧੮੪੬ ਉਸ ਕਿਲ੍ਹੇ ਤੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ। ਦੂਜੇ ਪਾਸੇ ਡੋਗਰੇ ਗੁਲਾਬ ਸਿੰਘ ਨੇ ਅਗਰੇਜ਼ਾ ਨੂੰ ੪ ਲਖ ਰੁਪਿਆ ਦੇ ਕੇ ਕਸ਼ਮੀਰ ਖ਼ਰੀਦ ਲਿਆ ਸੀ। ਕਾਂਗੜੇ ਦੇ ਕਿਲ੍ਹੇ ਨਾਲ ਹੀ ਕਸ਼ਮੀਰ ਵਿਚ ਵੀ ਅੰਗਰੇਜ਼ਾਂ ਨੇ ਆਪਣਾ ਅਧਿਕਾਰ ਜਮਾ ਲਿਆ। ਇਨ੍ਹਾਂ ਧਾਂਦਲੀ ਤੇ ਸ਼ਾਤਰਾਨਾ ਚਾਲਾਂ ਕਾਰਨ ਪੰਜਾਬ ਦੇ ਲੋਕ ਅੰਗਰੇਜ਼ਾਂ ਦੇ ਹੋਰ ਵਿਰੁਧ ਹੋ ਗਏ। ਮਾਰਚ ੧੮੪੭ ਵਿਚ ਹੈਨਰੀ ਲਾਰੰਸ ਨੂੰ ਖ਼ੁਫੀਆ ਰੀਪੋਰਟ ਪੁਜੀ ਕਿ ਅੰਮ੍ਰਿਤਸਰ ਵਿਖੇ ਭਾਈ ਮਹਾਰਾਜ ਸਿੰਘ ਦਾ ਡੇਰਾ ਸਿਆਸੀ ਸਰਗਰਮੀਆਂ ਦਾ ਕੇਂਦਰ ਬਣ ਗਿਆ ਹੈ। ਰੈਜ਼ੀਡੈਂਟ ਨੇ ਹੁਕਮ ਦਿੱਤਾ ਕਿ ਭਾਈ ਮਹਾਰਾਜ ਸਿੰਘ ਅੰਮ੍ਰਿਤਸਰ ਛਡ ਕੇ ਆਪਣੇ ਨੌਰੰਗਾਬਾਦ ਵਾਲੇ ਡੇਰੇ ਚਲਾ ਜਾਏ। ਓਦੋਂ ਤੀਕ ਭਾਈ ਮਹਾਰਾਜ ਸਿੰਘ ਬਾਰੇ ਅੰਗਰੇਜ਼ਾਂ ਵਿਰੁੱਧ ਰਚੀ ਸਾਜ਼ਸ਼ ਦੀ ਖੁਫੀਆ ਰੀਪੋਰਟ ਰੈਜ਼ੀਡੈਂਟ ਨੂੰ ਮਿਲ ਗਈ ਸੀ। ਉਸ ਸਮੇਂ ਪਰੇਮਾਂ ਤੇ ਉਸਦੇ ਬਹੁਤ ਸਾਰੇ ਸਾਥੀ ਜੰਮੂ ਵਿਚ ਸਨ। ਸ਼ਾਲਾਮਾਰ ਬਾਗ ਲਾਹੌਰ ਵਿਚ ਉਹ ਅੰਗਰੇਜ਼ਾਂ ਤੇ ਉਨ੍ਹਾਂ ਦੇ ਪਿੱਠੂਆਂ ਨੂੰ ਇਕਦਮ ਛਾਪਾ ਮਾਰ ਕੇ ਕਤਲ ਕਰ ਦੇਣ ਦਾ ਪ੍ਰੋਗਰਾਮ ਬਣਾ ਰਹੇ ਸਨ। ਪਰ ਬਦਕਿਸਮਤੀ ਨਾਲ ਇਹ ਸਾਜ਼ਸ਼ ਸਿਰੇ ਨਾ ਚੜ੍ਹ ਸਕੀ। ਸੋ ਪਰੇਮਾ ਤੇ ਉਸਦੇ ਬਾਕੀ ਸਾਥੀ ਮਈ ੧੮੪੭ ਵਿਚ ਜੰਮੂ ਵਿਚ ਹੀ ਗਰਿਫਤਾਰ ਕਰ ਲਏ ਗਏ। ਉਹਨਾਂ ਨੂੰ ਲਾਹੌਰ ਲਿਆਂਦਾ ਗਿਆ। ਹੈਨਰੀ ਲਾਰੰਸ ਨੇ ਮਗਰੋਂ ਗਵਰਨਰ ਜਨਰਲ ਨੂੰ ੧ ਜੂਨ, ੧੮੪੭ ਦੀ ਰੀਪੋਰਟ ਵਿਚ ਲਿਖਿਆ:— "ਪਰੇਮਾ ਨਾਂ ਦੇ ਸਾਜ਼ਸ਼ੀ ਬੰਦੇ ਨੇ ਦਸਿਆ ਹੈ ਕਿ ਮਹਾਰਾਜ ਸਿੰਘ ਨੇ ਮੈਨੂੰ ਸ਼ਾਲਾਮਾਰ ਬਾਗ ਲਾਹੌਰ ਵਿਚ ਠਹਿਰੇ ਹੋਏ ਸਾਰੇ ਅੰਗਰੇਜ਼ਾਂ ਤੇ ਉਹਨਾਂ ਦੇ ਹਿਤੈਸ਼ੀ ਸਿੱਖ ਸਰਦਾਰਾਂ ਨੂੰ ਕਤਲ ਕਰਨ ਦਾ ਕੰਮ ਸੌਂਪਿਆ ਹੈ। ਦੂਜੇ ਪਾਸੇ ਮਹਾਰਾਣੀ ਜਿੰਦਾਂ ਨੇ ਅੰਗਰੇਜ਼ਾਂ ਦੇ ਹਿਤੈਸ਼ੀ ਤੇ ਸਿੱਖ ਰਾਜ ਦੇ ਵਿਰੋਧੀ ਦੀਨਾ ਨਾਥ, ਸਰਦਾਰ ਤੇਜ ਸਿੰਘ ਤੇ ਸਰਦਾਰ ਸ਼ੇਰ ਸਿੰਘ ਨੂੰ ਕਤਲ ਕਰਨ ਦਾ ਸਾਨੂੰ ਹੁਕਮ ਕੀਤਾ। ਇਸ ਤਰ੍ਹਾਂ ਕਈ ਫੌਜੀ ਦਸਤਿਆਂ ਤੇ ਜਰਨੈਲਾਂ ਨੇ ਸਾਡੀ ਮਦਦ ਕਰਨੀ ਸੀ।"

ਇਸ ਮਗਰੋਂ ਰੈਜ਼ੀਡੈਂਟ ਨੇ ਭਾਈ ਮਹਾਰਾਜ ਸਿੰਘ ਨੂੰ ਹੁਕਮ ਦਿਤਾ ਕਿ ਉਹ ਸਾਡੇ ਸਾਹਮਣੇ ਛੇਤੀ ਪੇਸ਼ ਹੋ ਕੇ ਇਸ ਸਾਜ਼ਸ਼ ਬਾਰੇ ਸਾਰੀ ਜਾਣਕਾਰੀ ਦੇਵੇ।

ਭਾਈ ਮਹਾਰਾਜ ਸਿੰਘ ਨੇ ਰੈਜ਼ੀਡੈਂਟ ਦੇ ਹੁਕਮ ਦੀ ਪਾਲਨਾ ਕਰਨ ਤੋਂ ਸਾਫ ਇਨਕਾਰ ਕਰ ਦਿਤਾ। ਇਹ ਆਪਣੇ ਡੇਰੇ ਨੂੰ ਛਡ ਕੇ ਕਿਸੇ ਖੁਫੀਆ ਠਿਕਾਣੇ ਤੇ ਚਲਾ ਗਿਆ। ਇਸ ਤੇ ਰੈਜ਼ੀਡੈਂਟ ਨੇ ਅੰਮ੍ਰਿਤਸਰ ਤੇ ਨੌਰੰਗਾਬਾਦ ਦੇ ਡੇਰਿਆਂ ਤੋਂ ਉਹਨਾਂ ਦੇ ਸੇਵਕਾਂ ਨੂੰ ਗ੍ਰਿਫਤਾਰ ਕਰ ਲਿਆ, ਗ੍ਰਿਫਤਾਰ ਕੀਤੇ ਗਏ ਬਹਾਦਰ ਸੇਵਕਾਂ ਨੇ ਮਹਾਰਾਜ ਸਿੰਘ ਬਾਰੇ ਕੁਝ ਵੀ ਦੱਸਣ ਤੋਂ ਨਾਂਹ ਕਰ ਦਿਤੀ। ਇਸ ਤੇ ਰੈਜ਼ੀਡੈਂਟ ਨੇ ਹੁਕਮ ਜਾਰੀ ਕੀਤਾ "ਮਾਝੇ ਦਾ ਉਹ ਸਾਰਾ ਇਲਾਕਾ ਜਿਥੇ ਮਹਾਰਾਜ ਸਿੰਘ ਦੀ ਸਿਖੀ ਸੇਵਕੀ ਹੈ, ਨੂੰ ਲੁਟ ਲਿਆ ਜਾਏ। ਡੇਰਿਆਂ ਦੀ ਜਾਇਦਾਦ ਜ਼ਬਤ ਕਰ ਲਈ ਜਾਏ।"

ਬਾਬਾ ਮਹਾਰਾਜ ਸਿੰਘ ਦੀ ਗਰਿਫਤਾਰੀ ਲਈ ਇਕ ਹਜ਼ਾਰ ਰੁਪਿਆ ਨਕਦ ਇਨਾਮ ਰਖਿਆ ਗਿਆ। ਨਾਲ ਹੀ ਢੰਡੋਰਾ ਪਿਟਵਾ ਦਿਤਾ ਗਿਆ ਕਿ "ਜੋ ਵਿਅਕਤੀ ਮਹਾਰਾਜ ਸਿੰਘ ਨੂੰ ਪਨਾਹ ਦੇਵੇਗਾ, ਉਸਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਜਾਏਗੀ।"

ਰੈਜ਼ੀਡੈਂਟ ਨੇ ਚਹੁੰ ਪਾਸੀਂ ਸੂਹੀਏ ਦੁੜਾਏ, ਪਰ ਭਾਈ ਮਹਾਰਾਜ ਸਿੰਘ ਦਾ ਥਹੁ-ਟਿਕਾਣਾ ਪਤਾ ਨਾ ਲਗ ਸਕਿਆ। ਅੰਗਰੇਜ਼ੀ ਫੌਜ ਹਨੇਰੇ ਵਿਚ ਹੀ ਭਟਕਦੀ ਰਹੀ। ਰੈਜ਼ੀਡੈਂਟ ਵਲੋਂ ਸਰਦਾਰ ਜੀਵਨ ਸਿੰਘ ਨੂੰ ਇਹ ਕੰਮ ਸੌਂਪਿਆ ਗਿਆ ਕਿ ਉਹ ਮਹਾਰਾਜ ਸਿੰਘ ਨੂੰ ਗਰਿਫਤਾਰ ਕਰਕੇ ਪੇਸ਼ ਕਰੇ। ਜਦੋਂ ਜੀਵਨ ਸਿੰਘ ਦੀ ਦੌੜ-ਭੱਜ ਮਗਰੋਂ ਵੀ ਮਹਾਰਾਜ ਸਿੰਘ ਦਾ ਥਹੁ-ਪਤਾ ਨਾ ਲਗ ਸਕਿਆ, ਤਾਂ ਜੀਵਨ ਸਿੰਘ ਨੂੰ ਵੀ ਗਰਿਫਤਾਰ ਕਰ ਲਿਆ ਗਿਆ। ਇਸ ਮਗਰੋਂ ਅੰਮ੍ਰਿਤਸਰ ਦੇ ਕੋਤਵਾਲ ਲਛਮਣ ਸਿੰਘ ਤੇ ਲਹਿਣਾ ਸਿੰਘ ਮਜੀਠੀਆ ਨੂੰ ਮਹਾਰਾਜ ਸਿੰਘ ਨੂੰ ਗਰਿਫਤਾਰ ਕਰਨ ਦਾ ਕੰਮ ਹੁਕਮ ਸਾਦਰ ਕੀਤਾ ਗਿਆ।

੨੧ ਜੂਨ ੧੮੪੭ ਨੂੰ ਰੈਜ਼ੀਡੈਂਟ ਨੂੰ ਰੀਪੋਰਟ ਮਿਲੀ ਕਿ ਇਸ ਸਮੇਂ ਮਹਾਰਾਜ ਸਿੰਘ ਪਿੰਡ ਹੁਡਿਆਰਾ ਵਿਖੇ ਛੁਪਿਆ ਹੋਇਆ ਹੈ। ਲਾਲਾ ਹੰਸ ਰਾਜ ਜੋ ਇਸ ਇਲਾਕੇ ਦਾ ਮੁਖ ਪ੍ਰਬੰਧਕ ਸੀ—ਨੂੰ ਹੁਕਮ ਦਿਤਾ ਗਿਆ, "ਪਿੰਡ ਪਿੰਡ ਫਿਰ ਕੇ ਮਹਾਰਾਜ ਸਿੰਘ ਦਾ ਟਿਕਾਣਾ ਢੂੰਡਿਆ ਜਾਏ। ਮਹਾਰਾਜ ਸਿੰਘ ਦੇ ਸਾਰੇ ਡੇਰਿਆਂ ਦੀ ਜਾਇਦਾਦ ਜ਼ਬਤ ਕਰ ਲਈ ਜਾਏ।" ਪਰ ਇਸ ਦੌੜ ਭੱਜ ਦੇ ਬਾਵਜੂਦ ਅੰਗਰੇਜ਼ੀ ਸਰਕਾਰ ਨੂੰ ਮਹਾਰਾਜ ਸਿੰਘ ਦਾ ਟਿਕਾਣਾ ਨਾ ਲੱਭ ਸਕਿਆ।

ਮਹਾਰਾਣੀ ਜਿੰਦਾਂ ਦੇ ਦੇਸ਼ ਨਿਕਾਲੇ ਅਤੇ ਮੂਲ ਰਾਜ ਦੀ ਬਗਾਵਤ ਤੋਂ ਥੋੜ੍ਹਾ ਸਮਾਂ ਬਾਅਦ—ਭਾਈ ਮਹਾਰਾਜ ਸਿੰਘ ਨੇ ਸਾਰੇ ਮਾਝੇ ਵਿਚ ਅੰਗਰੇਜ਼ਾਂ ਵਿਰੁਧ ਬਗਾਵਤ ਦਾ ਝੰਡਾ ਗੱਡ

ਦਿਤਾ। ਉਸ ਝੰਡੇ ਹੇਠਾਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇਕੱਠੇ ਹੋ ਗਏ। ਇਸ ਮਗਰੋਂ ਮਹਾਰਾਜ ਸਿੰਘ ਨੇ ਦੁਆਬੇ ਤੋਂ ਉਤਰ ਵਲ ਸਾਰਾ ਇਲਾਕਾ ਗਾਹ ਮਾਰਿਆ। ਸਾਰੇ ਪੰਜਾਬੀ ਉਸ ਖਾਲਸਈ ਝੰਡੇ ਹੇਠਾਂ ਆ ਇਕੱਠੇ ਹੋਏ। ਦੀਵਾਨ ਨੇ ਆਪਣੇ ਇਕ ਦੂਤ ਰਾਹੀਂ ਭਾਈ ਮਹਾਰਾਜ ਸਿੰਘ ਨੂੰ ਸੁਨੇਹਾ ਘੱਲਿਆ—

"ਸ੍ਰੀਮਾਨ ਭਾਈ ਮਹਾਰਾਜ ਸਿੰਘ ਜੀ, ਗੁਰ ਫਤੇਹ ?

ਤੁਹਾਡੀ ਮਿਲਵਰਤਨ ਨਾਲ ਹੀ ਸਿੱਖ ਰਾਜ ਦਾ ਇਹ ਇਲਾਕਾ ਬਚ ਸਕਦਾ ਹੈ।"

ਇਹ ਸੁਨੇਹਾ ਮਿਲਣ ਮਗਰੋਂ ਮਹਾਰਾਜ ਸਿੰਘ ਨੇ ਆਪਣੀ ਬਹਾਦਰ ਫੌਜ ਨਾਲ, ਜਿਸਦੇ ਜਰਨੈਲ ਸਾਹਿਬ ਸਿੰਘ ਸਾਂਗਲਾ ਹਿਲ ਵਾਲੇ ਸਨ, ਮੁਲਤਾਨ ਵੱਲ ਕੂਚ ਕਰ ਦਿਤਾ। ਆਪਣੇ ਇਸ ਪ੍ਰੋਗਰਾਮ ਦੀ ਸਫਲਤਾ ਲਈ ਮੁਲਤਾਨ ਜਾਣ ਤੋਂ ਪਹਿਲਾਂ ਭਾਈ ਮਹਾਰਾਜ ਸਿੰਘ ਨੇ ਬਟਾਲੇ ਦੇ ਨੇੜੇ ਕਿਆਮ ਸਮੇਂ ਇਕ ਵਿਸ਼ੇਸ਼ ਲੰਗਰ ਕੀਤਾ ਤੇ ਵਾਹਿਗੁਰੂ ਅਗੇ ਅਰਦਾਸਾ ਸੋਧ ਕੇ ਆਪਣੇ ਮਿਸ਼ਨ ਦੀ ਕਾਮਯਾਬੀ ਲਈ ਸਾਰੇ ਫੌਜੀਆਂ ਨੂੰ ਉਪਦੇਸ਼ ਦਿਤਾ। ਮਹਾਰਾਜ ਸਿੰਘ ਦਾ ਪ੍ਰੋਗਰਾਮ ਸੀ ਕਿ ਨਾਬਾਲਗ ਮਹਾਰਾਜ ਦਲੀਪ ਸਿੰਘ ਨੂੰ ਲਾਹੌਰ ਦੇ ਕਿਲ੍ਹੇ ਵਿਚੋਂ ਗਾਇਬ ਕਰ ਲਿਆ ਜਾਏ।

ਜਦੋਂ ਇਸ ਪਰੋਗਰਾਮ ਦਾ ਰੇਜ਼ੀਡੈਂਟ ਨੂੰ ਪਤਾ ਲਗਾ, ਕਿ ਮਹਾਰਾਜ ਸਿੰਘ ਬੜੀ ਤਕੜੀ ਫੌਜ ਲੈ ਕੇ ਦੀਵਾਨ ਦੀ ਸਹਾਇਤਾ ਲਈ ਮੁਲਤਾਨ ਰਵਾਨਾ ਹੋ ਗਿਆ ਹੈ, ਤਾਂ ਉਸ ਨੇ ਆਪਣੇ ਖੁਫੀਆ ਮਹਿਕਮੇ ਨੂੰ ਹੁਕਮ ਦਿਤਾ "ਹਰ ਹਾਲਤ ਵਿਚ ਇਸ ਬਾਗੀ ਆਗੂ ਭਾਈ ਮਹਾਰਾਜ ਸਿੰਘ ਨੂੰ ਰਸਤੇ ਵਿਚ ਹੀ ਗਰਿਫਤਾਰ ਕਰ ਲਿਆ ਜਾਏ।"

ਜਦੋਂ ਮਈ-ਜੂਨ ੧੮੪੮ ਨੂੰ ਅੰਗਰੇਜ਼ੀ ਫੌਜ ਦੇ ਸੂਹੀਏ ਇਲਾਕੇ ਦੇ ਚੌਹੀਂ ਪਾਸੀਂ ਫੈਲ ਗਏ, ਤਾਂ ਵੀ ਭਾਈ ਮਹਾਰਾਜ ਸਿੰਘ ਛਲਾਵੇ ਵਾਂਗ ਬਚਕੇ ਵਜ਼ੀਰਾਬਾਦ ਵਲ ਨਿਕਲ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਫੌਜੀ ਇਸ ਬਗਾਵਤ ਵਿਚ ਸ਼ਾਮਲ ਹੋ ਗਏ। ਅੰਗਰੇਜ਼ਾਂ ਨੇ ਬੜੀ ਕੋਸ਼ਿਸ਼ ਕੀਤੀ ਕਿ ਭਾਈ ਮਹਾਰਾਜ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਜਾਵੇ। ਇਕ ਵਾਰ ਉਹ ਘੋੜ-ਸਵਾਰਾਂ ਹੱਥ ਆ ਵੀ ਗਿਆ, ਪਰ ਅੰਗਰੇਜ਼ੀ ਫੌਜ ਪੁੱਜਣ ਤੋਂ ਪਹਿਲਾਂ ਹੀ ਉਹ ਰਫੂ-ਚੱਕਰ ਹੋ ਗਿਆ। ਭਾਈ ਮਹਾਰਾਜ ਸਿੰਘ ਦਾ ਪ੍ਰੋਗਰਾਮ ਝੰਗ ਵਲ ਚਲੇ ਜਾਣ ਦਾ ਸੀ। ਸਾਰੀਆਂ ਰੁਕਾਵਟਾਂ ਦੇ ਬਾਵਜੂਦ ਉਹ ਝੰਗ ਪਹੁੰਚ ਗਿਆ। ਝੰਗ ਦੇ ਬਹੁਤ ਸਾਰੇ ਅਮੀਰ ਵਪਾਰੀ ਉਸ ਪਾਸ ਨਜ਼ਰਾਨੇ ਲੈ ਕੇ ਹਾਜ਼ਰ ਹੋਏ। ਵਪਾਰੀਆਂ ਨੇ ਬਹੁਤ ਸਾਰੀ ਰਕਮ ਫੌਜੀਆਂ ਨੂੰ ਸਮਾਨ ਖਰੀਦਣ ਲਈ ਮਹਾਰਾਜ ਸਿੰਘ ਨੂੰ ਭੇਟਾ ਕੀਤੀ। ਭਾਈ ਮਹਾਰਾਜ ਸਿੰਘ ਝੰਗ ਵਿਚ ਬਹੁਤੀ ਦੇਰ ਨਾ ਠਹਿਰ ਸਕਿਆ, ਕਿਉਂਕਿ ਉਸਨੇ ਛੇਤੀ ਮੁਲਤਾਨ ਪੁਜਣਾ ਸੀ।

ਅੰਗਰੇਜ਼ਾਂ ਦੇ ਵਫਾਦਾਰ ਬਾਬਾ ਮਾਲੀ ਸਿੰਘ ਨੇ ਮਹਾਰਾਜ ਸਿੰਘ ਤੇ ਉਹਦੀ ਫੌਜ ਨੂੰ ਉਸ ਵੇਲੇ ਘੇਰੇ ਵਿਚ ਲੈ ਲਿਆ, ਜਦੋਂ ਉਹ ਦਰਿਆ ਪਾਰ ਕਰਨ ਵਾਲੇ ਸਨ। ਦੋਹਾਂ ਫੌਜਾਂ ਦਾ ਆਪਸ ਵਿਚ ਟਾਕਰਾ ਹੋ ਗਿਆ। ਸਰਕਾਰੀ ਫੌਜ ਦੇ ਬਹੁਤ ਸਾਰੇ ਬੰਦੇ ਮਾਰੇ ਗਏ। ਮਾਲੀ ਸਿੰਘ ਜ਼ਖ਼ਮੀ ਹੋ ਗਿਆ। ਬਾਗੀ ਫੌਜ ਦੇ ਕਈ ਫੌਜੀ ਦਰਿਆ ਵਿਚ ਡੁੱਬ ਗਏ। ਬਹੁਤ ਸਾਰਾ ਫੌਜੀ ਸਾਮਾਨ ਬਾਗੀਆਂ ਨੂੰ ਉਥੇ ਹੀ ਛੱਡਣਾ ਪਿਆ। ਭਾਈ ਮਹਾਰਾਜ ਸਿੰਘ ਕੁਝ ਵਫਾਦਾਰ ਫੌਜੀਆਂ ਸਣੇ ਨੱਠ ਗਿਆ। ਜਦੋਂ ਕਪਤਾਨ ਕੋਕਸ ਨੂੰ ਇਸ ਗੱਲ ਦਾ ਪਤਾ ਲਗਾ, ਤਾਂ ਉਸ ਨੇ ਬੁਹਤ ਸਾਰੇ ਪਿੰਡਾਂ ਨੂੰ ਸਾੜ ਦਿਤਾ, ਕਿਉਂ ਜੋ ਪੇਂਡੂਆਂ ਨੇ ਉਹਨਾਂ ਬਾਗੀਆਂ ਦੀ ਮਦਦ ਕੀਤੀ ਸੀ। ਅੰਗਰੇਜ਼ਾਂ ਨੇ ਅਫਵਾਹ ਫੈਲਾਈ ਕਿ ਮਹਾਰਾਜ ਸਿੰਘ ਡਾਕੂ ਹੈ ਤੇ ਉਸਦੇ ਸਾਥੀ ਲਾਹੌਰ ਦਰਬਾਰ ਦੇ ਦੁਸ਼ਮਣ ਹਨ।

ਅਖ਼ੀਰ ਇਸ ਤਰ੍ਹਾਂ ਮਹਾਰਾਜ ਸਿੰਘ ਫੌਜ ਸਮੇਤ ਮੁਲਤਾਨ ਜਾ ਪੁਜਾ। ਭਾਈ ਮਹਾਰਾਜ ਸਿੰਘ ਦਾ ਉਸਦੇ ਸੇਵਕਾਂ ਨੇ ਹਜ਼ੂਰੀ ਬਾਗ ਵਿਚ ਸਵਾਗਤ ਕੀਤਾ ਤੇ ਉਸਨੂੰ ਸੁਨਹਿਰੀ ਮੋਹਰਾਂ ਭੇਟ ਕੀਤੀਆਂ। ਜਦੋਂ ਇਹ ਖ਼ਬਰ ਅੰਗਰੇਜ਼ ਰੇਜ਼ੀਡੈਂਟ ਨੂੰ ਪੁਜੀ, ਤਾਂ ਉਹ ਸੜ ਕੇ ਕੋਇਲਾ ਹੋ ਗਿਆ। ਜਦੋਂ ਮਹਾਰਾਜ ਸਿੰਘ ਨੂੰ ਖ਼ਬਰ ਮਿਲੀ ਕਿ ਉਸਨੂੰ ਗਰਿਫਤਾਰ ਕਰਨ ਲਈ ਤਕੜੀ ਫੌਜ ਭੇਜੀ ਜਾ ਰਹੀ ਹੈ, ਤਾਂ ਉਹ ਇਕ ਹਫਤਾ ਮੁਲਤਾਨ ਰਹਿਣ ਤੋਂ ਬਾਅਦ ਅੱਗੇ ਤੁਰ ਗਿਆ। ਅੰਗਰੇਜ਼ਾਂ ਨੂੰ ਰਾਮ ਸਿੰਘ, ਜੋ ਸੰਨ ੧੮੪੯ ਨੂੰ ਨੂਰਪੁਰ ਦਾ ਵਜ਼ੀਰ ਸੀ, ਦੀ ਗਰਿਫਤਾਰੀ ਮਗਰੋਂ ਪਤਾ ਲਗਾ ਕਿ ਮਹਾਰਾਣੀ ਜਿੰਦਾਂ ਤੇ ਭਾਈ ਮਹਾਰਾਜ ਸਿੰਘ ਅੰਗਰੇਜ਼ਾਂ ਵਿਰੁਧ ਬਗਾਵਤ ਫੈਲਾ ਰਹੇ ਹਨ। ਉਸ ਸਮੇਂ ਮਹਾਰਾਜ ਸਿੰਘ ਨੂੰ ਕਿਸੇ ਬਹਾਦਰ ਤੇ ਸੂਰਬੀਰ ਸਿੱਖ—ਸਰਦਾਰ ਸ਼ਾਮ ਸਿੰਘ ਅਟਾਰੀ ਵਰਗੇ ਜਰਨੈਲ ਦੀ ਤਲਾਸ਼ ਸੀ, ਜਿਸਦਾ ਸਿੱਖਾਂ ਵਿਚ ਬੜਾ ਸਤਿਕਾਰ ਹੋਵੇ। ਸ਼ਾਮ ਸਿੰਘ ਅਟਾਰੀ ਨੇ ੧੮੪੬-੪੭ ਵਿਚ ਸਭਰਾਉਂ ਦੀ ਲੜਾਈ ਵਿਚ ਅੰਗਰੇਜ਼ਾਂ ਦੇ ਚੰਗੇ ਦੰਦ ਖੱਟੇ ਕੀਤੇ ਸਨ—ਪਰ ਉਹ ਆਪ ਉਸ ਲੜਾਈ ਵਿਚ ਸ਼ਹੀਦ ਹੋ ਗਿਆ ਸੀ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਬਾਰੇ ਇਤਿਹਾਸਕਾਰ ਆਰ. ਆਰ. ਬਾਸਵਥ ਸਮਿਥ ਆਪਣੀ ਪੁਸਤਕ ਵਿਚ ਲਿਖਦਾ ਹੈ—"ਬਹੁਤ ਸਾਰੇ ਸਿੱਖ ਸਰਦਾਰ ਤੇ ਡੋਗਰੇ ਵਿਸ਼ਵਾਸਘਾਤਕ ਸਿਧ ਹੋਏ, ਕੇਵਲ ਤੇਗ ਦਾ ਧਨੀ ਬਜ਼ੁਰਗ ਸ਼ਾਮ ਸਿੰਘ ਅਟਾਰੀਵਾਲਾ ਹੀ ਅਜਿਹਾ ਬਹਾਦਰ ਸੂਰਮਾ ਸੀ ਜੋ ਸਿੱਖ ਰਾਜ ਦੀ ਮੁੜ ਬਹਾਲੀ ਲਈ ਮੈਦਾਨ ਵਿਚ ਨਿਤਰਿਆ।"

ਆਖ਼ਰੀ ਲੜਾਈ ਸਭਰਾਉਂ ਦੇ ਮੈਦਾਨ ਵਿਚ ਹੋਈ। ਇਸ ਲੜਾਈ ਦਾ ਨਕਸ਼ਾ ਪੰਜਾਬ ਦੇ ਕੌਮੀ ਸ਼ਾਇਰ ਸ਼ਾਹ ਮੁਹੰਮਦ ਨੇ ਇਸ ਤਰ੍ਹਾਂ ਖਿਚਿਆ ਹੈ—

*ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ*
*ਬੰਨ੍ਹ ਸ਼ਸਤ੍ਰੀ ਜੋੜ ਵਿਛੋੜ ਸੁਟੇ।*
*'ਸ਼ਾਹ ਮੁੰਹਮਦਾ' ਸਿੰਘਾਂ ਨੇ ਗੋਰਿਆਂ ਦੇ,*
*ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ।*

ਅੰਗਰੇਜ਼ਾਂ ਤੇ ਸਿੱਖਾਂ ਦੀ ਆਖ਼ਰੀ ਲੜਾਈ ਵਿਚ ਸਿੰਘਾਂ

ਨੇ ਬਹਾਦਰੀ ਦੇ ਜੌਹਰ ਵਿਖਾਏ, ਤਾਂ ਸਾਡੇ ਕੌਮੀ ਸ਼ਾਇਰ ਦਾ ਰੋਣ ਨਿਕਲ ਗਿਆ—ਜਦੋਂ ਉਹ ਮਹਾਰਾਜਾ ਰਣਜੀਤ ਸਿੰਘ ਨੂੰ ਯਾਦ ਕਰਦਾ ਹੈ—

*ਜੰਗ ਹਿੰਦ ਪੰਜਾਬ ਦਾ ਹੋਣ ਲਗਾ,*
*ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੀ।*
*ਅਜ ਹੋਵੇ ਸਰਕਾਰ ਤੇ ਮੁੱਲ ਪਾਵੇ,*
*ਜੇਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।*

..............................................

*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,*
*ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।*

ਇਸ ਮਗਰੋਂ ਮਹਾਰਾਜ ਸਿੰਘ ਦੀ ਨਜ਼ਰ ਹਜ਼ਾਰੇ ਦੇ ਚਤਰ ਸਿੰਘ ਤੇ ਪਈ, ਸੋ ਉਹ ਮੁਲਤਾਨ ਤੇ ਪਾਕਪਟਨ ਰਾਹੀਂ ਸ਼ਿਵਾਲਿਕ ਪਹਾੜੀਆਂ ਕੱਛਦਾ ਰਾਵਲਪਿੰਡੀ ਜਾ ਪੁਜਾ। ਸ਼ੇਰ ਸਿੰਘ, ਮਹਾਰਾਜ ਸਿੰਘ ਤੋਂ ਬੜਾ ਪ੍ਰਭਾਵਤ ਹੋਇਆ। ਮਹਾਰਾਜ ਸਿੰਘ ਨੇ ਸਾਰੇ ਇਲਾਕੇ ਦਾ ਦੌਰਾ ਕੀਤਾ। ਹਜ਼ਾਰਾਂ ਵਾਲੰਟੀਅਰ ਇਕੱਠੇ ਕੀਤੇ। ਭਾਈ ਮਹਾਰਾਜ ਸਿੰਘ ਦੀ ਆਮਦ ਤੇ ਸ਼ੇਰ ਸਿੰਘ ਨੇ ਤੋਪ ਚਲਾ ਕੇ ਉਸਦਾ ਸੁਆਗਤ ਕੀਤਾ। ਮਹਾਰਾਜ ਸਿੰਘ ਨੇ ਰਾਮਨਗਰ ਦੀ ਲੜਾਈ ਤੋਂ ਪਹਿਲਾਂ ਲੰਗਰ ਕੀਤਾ। ਉਸ ਸਮੇਂ ਮਹਾਰਾਜ ਸਿੰਘ ਆਪਣੀ ਕਾਲੀ ਘੋੜੀ ਤੇ ਸਵਾਰ ਹੋ ਕੇ ਲੜਾਈ ਦੇ ਪਹਿਲੇ ਮੋਰਚਿਆਂ ਵਿਚ ਦੇਖੇ ਗਏ। ਇਸ ਜੰਗ ਵਿਚ ਅੰਗਰੇਜ਼ਾਂ ਨੂੰ ਆਪਣੀ ਹਾਰ ਸਾਹਮਣੇ ਨਜ਼ਰ ਆਉਣ ਲਗ ਪਈ। ਸਿਖਾਂ ਨੇ ਅੰਗਰੇਜ਼ੀ ਝੰਡਿਆਂ ਤੇ ਵੀ ਕਬਜ਼ਾ ਕਰ ਲਿਆ। ਬਹੁਤ ਸਾਰੇ ਅੰਗਰੇਜ਼ ਅਫਸਰ ਮਾਰੇ ਗਏ। ਅੰਗ੍ਰੇਜ਼ ਇਤਿਹਾਸਕਾਰ ਵਾਲਰਨ ਲਿਖਦਾ ਹੈ: "ਸ਼ੇਰ ਸਿੰਘ ਦੀ ਬਾਗੀ ਫੌਜ ਨੂੰ ਸਫਲਤਾ ਪ੍ਰਾਪਤ ਹੋਈ। ਦੁਸ਼ਮਣ ਸਾਡੇ ਮੋਰਚਿਆਂ ਵਿੱਚ ਸਾਡੀਆਂ ਚੌਕੀਆਂ ਦੇ ਬਿਲਕੁਲ ਨੇੜੇ ਪੁਜ ਗਿਆ। ਇਸ ਕਾਮਯਾਬੀ ਦਾ ਸੇਹਰਾ ਭਾਈ ਮਹਾਰਾਜ ਸਿੰਘ ਦੇ ਸਿਰ ਤੇ ਸੀ। ਭਾਈ ਮਹਾਰਾਜ ਸਿੰਘ ਨੂੰ ਸਿਖ ਫੌਜੀਆਂ ਦੀ ਸਭ ਤੋਂ ਅਗਲੀ ਕਤਾਰ ਵਿਚ ਵੇਖਿਆ ਗਿਆ।"

ਇਤਿਹਾਸਕਾਰ ਪ੍ਰੋ. ਸੀਤਾ ਰਾਮ ਕੋਹਲੀ ਇਸ ਲੜਾਈ ਬਾਰੇ ਲਿਖਦਾ ਹੈ।

"੧੩ ਜਨਵਰੀ ੧੮੪੯ ਨੂੰ ਪੰਜਾਬੀਆਂ ਨੇ ਅੰਗਰੇਜ਼ਾਂ ਨੂੰ ਪਿੰਡ ਚੇਲਿਆਂ ਵਾਲੇ ਵਲ ਵਧਦੇ ਦੇਖਿਆ। ਜਨਰਲ ਇਲਾਹੀ ਬਖ਼ਸ਼ ਦੇ ਤੋਪਖਾਨੇ ਨੇ ਦੁਸ਼ਮਣ ਨੂੰ ਅਗੇ ਵਧਣ ਤੋਂ ਰੋਕ ਦਿਤਾ। ਇਕ ਘੰਟਾ ਪੰਜਾਬੀਆਂ ਦੀਆਂ ਬੰਦੂਕਾਂ ਨੇ ਅੰਗਰੇਜ਼ਾਂ ਨੂੰ ਦੂਰ ਫਾਸਲੇ ਤੇ ਰਖਿਆ। ਜਦ ਉਹਨਾਂ ਦੀ ਗੋਲਾਬਾਰੀ ਕੁਝ ਮਧਮ ਹੋ ਗਈ, ਤਾਂ ਅੰਗਰੇਜ਼ਾਂ ਨੇ, ਜਿਨ੍ਹਾਂ ਦੀ ਫੌਜ ਦੀ ਗਿਣਤੀ ਵਧੇਰੇ ਸੀ, ਇਸ ਤਰ੍ਹਾਂ ਜ਼ੋਰਦਾਰ ਧਾਵਾ ਬੋਲਿਆ, ਤਾਂ ਜੋ ਪੰਜਾਬੀ ਫੌਜੀ ਦਰਿਆ ਵਲ ਧਕੇਲ ਦਿਤੇ ਜਾਣ। ਇਸ ਹੱਲੇ ਦੀ ਅਗਵਾਈ ਬ੍ਰਗੇਡੀਅਰ ਪੈਨੀ ਕੁਇਕ ਕਰ ਰਿਹਾ ਸੀ। ਖ਼ਾਲਸਾ ਫੌਜ ਨੂੰ ਹਾਲਾਤ ਮੁਆਫ਼ਕ ਨਜ਼ਰ ਆ ਰਹੇ ਸਨ। ਉਹ ਸੰਘਣੀਆਂ ਝਾੜੀਆਂ ਵਾਲੇ ਜੰਗਲ ਵਲ ਫੈਲ ਗਏ ਤਾਂ ਉਹਨਾਂ ਆਪਣੀ ਲੜਾਈ ਦੇ 'ਢਾਈ ਫੱਟ' ਵਾਲੇ ਤਰੀਕੇ ਇਖਤਿਆਰ ਕਰ ਲਏ। ਇਹਨਾਂ ਛੁਪ ਕੇ ਫਾਇਰ ਕਰਨ ਵਾਲੇ ਸਿਪਾਹੀਆਂ ਨੇ ਅੰਗਰੇਜ਼ਾਂ ਦੇ ਪੈਦਲ ਦਸਤਿਆਂ ਤੇ ਰਸਾਲਿਆਂ ਦਾ ਕਾਫ਼ੀ ਜਾਨੀ ਨੁਕਸਾਨ ਕੀਤਾ। ਉਹ ਅੰਗਰੇਜ਼ ਸਿਪਾਹੀ ਜੋ ਸੰਘਣੀਆਂ ਝਾੜੀਆਂ 'ਚੋਂ ਲੰਘ ਗਏ ਸਨ, ਉਨ੍ਹਾਂ ਨੂੰ ਖ਼ਾਲਸਈ ਫੌਜ ਦੇ ਮੁਖ ਦਸਤਿਆਂ ਨੇ ਹੱਥੋ-ਪਾਈ ਦੀ ਲੜਾਈ ਵਿਚ ਨੱਠਾ ਦਿਤਾ। ਪੈਨੀ ਕੁਇਕ, ਉਸਦਾ ਲੜਕਾ ਅਤੇ ਦੁਸ਼ਮਣ ਦੇ ਸੈਂਕੜੇ ਸਿਪਾਹੀ ਇਸ ਲੜਾਈ ਵਿਚ ਮਾਰੇ ਗਏ। ਇਹ ਖ਼ੂਨੀ ਲੜਾਈ ਹਨੇਰਾ ਹੋਣ ਤਕ ਲੜੀ ਗਈ। ਅੰਗਰੇਜ਼ਾਂ ਦੀਆਂ ਚਾਰ ਬੰਦੂਕਾਂ ਪੰਜਾਬੀਆਂ ਦੇ ਹੱਥ ਲਗੀਆਂ ਅਤੇ ਨਾਲ ਹੀ ਤਿੰਨ ਰਜਮੈਂਟਾਂ ਦੇ ਝੰਡੇ ਵੀ ਉਹਨਾਂ ਦੇ ਹੱਥ ਆਏ। ਉਹ ਹਨੇਰੀ ਰਾਤ ਅੰਗਰੇਜ਼ਾਂ ਲਈ ਬੜੀ ਭਿਆਨਕ ਰਾਤ ਸੀ।"

ਜਨਰਲ ਠੈਕਵਿਲ ਨੇ ਇਸ ਖ਼ੂਨੀ ਲੜਾਈ ਦਾ ਬੜਾ ਭਿਆਨਕ ਨਕਸ਼ਾ ਇਸ ਤਰ੍ਹਾਂ ਖਿੱਚਿਆ—

"ਉਸ ਸਮੇਂ ਸਾਡੀ ਫੌਜ ਵਿਚ ਹਫੜਾ-ਦਫੜੀ ਫੈਲੀ ਹੋਈ ਸੀ। ਡਰ ਸੀ ਕਿ ਵੈਰੀ ਰਾਤ ਨੂੰ ਹੱਲਾ ਬੋਲੇਗਾ, ਪਰ ਜਾਪਦਾ ਹੈ ਕਿ ਪੰਜਾਬੀ ਫੌਜ ਨੂੰ ਸਾਡੀ ਇਸ ਵਿਗੜੀ ਹੋਈ ਹਾਲਤ ਦਾ ਗਿਆਨ ਨਹੀਂ ਸੀ। ਜੇ ਉਹ ਉਸ ਸਮੇਂ ਤੇ ਸਾਡੇ ਟੁੱਟ ਪੈਂਦੇ, ਤਾਂ ਜਿੱਤ ਉਹਨਾਂ ਦੀ ਹੀ ਹੋਣੀ ਸੀ।"

ਇਤਿਹਾਸਕਾਰ ਪ੍ਰੋਫ਼ੈਸਰ ਕੋਹਲੀ ਇਸ ਲੜਾਈ ਬਾਰੇ ਲਿਖਦਾ ਹੈ—

"ਚੇਲਿਆਂ ਵਾਲੀ ਲੜਾਈ ਵਿਚ ਅੰਗਰੇਜ਼ਾਂ ਨੂੰ ਬੜੀ ਬੁਰੀ ਤੇ ਕਰਾਰੀ ਹਾਰ ਹੋਈ। ਗੱਫ ਨੂੰ ਇੰਗਲੈਂਡ ਵਾਪਸ ਬੁਲਾ ਲਿਆ ਗਿਆ ਤੇ ਉਸਦੀ ਥਾਂ ਨੇਪੀਅਰ ਨੂੰ ਅੰਗਰੇਜ਼ੀ ਫੌਜ ਦੀ ਕਮਾਨ ਸੰਭਾਲਣ ਲਈ ਭੇਜਿਆ ਗਿਆ।

'ਰਾਜਾ ਸ਼ੇਰ ਸਿੰਘ ਅਟਾਰੀ ਵਾਲੇ ਨੇ ੨੧ ਤੋਪਾਂ ਦੀ ਸਲਾਮੀ ਦਿਤੀ ਤੇ ਉਸਨੇ ਅੰਗਰੇਜ਼ਾਂ ਨੂੰ ਸੁਨੇਹਾ ਘੱਲਿਆ ਕਿ ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਮੁੜ ਬਹਾਲ ਕਰ ਦਿਓ ਤੇ ਅੰਗਰੇਜ਼ੀ ਫੌਜਾਂ ਲਾਹੌਰ 'ਚੋਂ ਵਾਪਸ ਬੁਲਾ ਲਈਆਂ ਜਾਣ।"

ਉਧਰ ਖ਼ਾਲਸਾ ਫੌਜ ਨੇ ਇਹ ਸਮਝਿਆ ਕਿ ਅੰਗਰੇਜ਼ੀ ਫੌਜ ਤੇ ਉਨ੍ਹਾਂ ਦੀਆਂ ਹਿਤੈਸ਼ੀ ਪੰਜਾਬੀ ਫੌਜਾਂ ਰਲਕੇ ਸਾਡੇ ਤੇ ਮੁੜ ਹਮਲਾ ਕਰਨਗੀਆਂ। ਇਸ ਲਈ ਸਿਖ ਫੌਜ ਦੇ ਹੌਸਲੇ ਪਸਤ ਹੋ ਗਏ ਤੇ ਉਨ੍ਹਾਂ ਨੇ ਜਿਤੀ ਬਾਜ਼ੀ ਹਾਰ ਦਿਤੀ। ਅੰਗਰੇਜ਼ਾਂ ਵਲੋਂ ਗਲਤ ਅਫ਼ਵਾਹਾਂ ਫੈਲਾਣ ਦਾ ਸਿਖ ਫੌਜ ਨੂੰ ਬੜਾ ਨੁਕਸਾਨ ਹੋਇਆ।

ਸਿਖਾਂ ਦੀ ਇਸ ਹਾਰ ਮਗਰੋਂ ਅਟਾਰੀ ਵਾਲੇ ਸਿੱਖ ਸਰਦਾਰ ਭਾਈ ਮਹਾਰਾਜ ਸਿੰਘ ਤੇ ਬਿਕਰਮ ਸਿੰਘ ਰਾਵਲਪਿੰਡੀ ਵਲ ਤੁਰ ਪਏ। ਉਸ ਸਮੇਂ ਸਿਖਾਂ ਪਾਸ ੧੬੦੦੦ ਜਵਾਨ ਤੇ ਚਾਲੀ ਵਡੀਆਂ ਤੋਪਾਂ ਮੌਜੂਦ ਸਨ। ਉਹਨਾਂ ਦਾ ਪਿੱਛਾ ਅੰਗਰੇਜ਼ੀ ਫੌਜ, ਜਿਸ ਵਿਚ ਖ਼ਾਲਸਾ ਫੌਜ ਨਾਲੋਂ ਘਟ ਨੌਜਵਾਨ

(੧੫੦੦੦) ਤੇ ੩੦ ਤੋਪਾਂ ਸਨ, ਜਨਰਲ ਗਿਲਬਰਟ ਦੀ ਕਮਾਨ ਹੇਠ ਅੰਗ੍ਰੇਜ਼ੀ ਫੌਜ, ਸਿਖਾਂ ਦਾ ਪਿੱਛਾ ਕਰ ਰਹੀ ਸੀ। ਮਹਾਰਾਜ ਸਿੰਘ ਤੇ ਸਿਖ ਸਰਦਾਰਾਂ ਨੇ ਲੜਾਈ ਦਾ ਅਗਲਾ ਮੈਦਾਨ ਰਾਵਲਪਿੰਡੀ ਜਾਂ ਹਸਨ ਅਬਦਾਲ ਮਿਥਿਆ। ਉਨ੍ਹਾਂ ਨੇ ਆਪਣੀਆਂ ਖਿੰਡੀਆਂ-ਪੁੰਡੀਆਂ ਫੌਜਾਂ ਨੂੰ ਇਕੱਠਾ ਕਰਕੇ ਅੰਗਰੇਜ਼ਾਂ ਤੇ ਮੋੜਵਾਂ ਹਮਲਾ ਕਰਨਾ ਸੀ। ਪਰ ਰਾਜਾ ਸ਼ੇਰ ਸਿੰਘ ਹੌਂਸਲਾ ਢਾਹੀ ਬੈਠਾ ਸੀ। ਇਸ ਲਈ ਉਸਨੇ ਭਾਈ ਮਹਾਰਾਜ ਸਿੰਘ ਤੇ ਸਿਖ ਸਰਦਾਰਾਂ ਦੀ ਸਲਾਹ ਨਾ ਮੰਨੀ। ਇਸ ਤਰ੍ਹਾਂ ੧੪ ਮਾਰਚ ੧੮੪੯ ਨੂੰ ਰਾਵਲਪਿੰਡੀ ਵਿਖੇ ਜਰਨੈਲ ਗਿਲਬਰਟ ਸਾਹਮਣੇ, ਸਿਖ ਫੌਜ ਨੇ ਹਥਿਆਰ ਸੁਟ ਦਿਤੇ। ਇਸ ਤਰ੍ਹਾਂ ਖ਼ਾਲਸਾ ਜਿੱਤੀ ਹੋਈ ਬਾਜ਼ੀ ਹਾਰ ਗਿਆ। ਸਿਖ ਸਿਪਾਹੀ ਭਰਪੂਰ ਜੋਸ਼ ਵਿਚ ਸਨ। ਉਹ ਚਾਹੁੰਦੇ ਸਨ ਕਿ ਆਖ਼ਰੀ ਵਾਰ ਆਪਣੀ ਕਿਸਮਤ ਅਜ਼ਮਾਈ ਜਾਏ ਤੇ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਬਾਹਰ ਕਢ ਦਿਤਾ ਜਾਏ, ਪਰ ਹੋਣੀ ਬੜੀ ਪਰਬਲ ਹੈ। ਇਸ ਤਰ੍ਹਾਂ ਖਾਲਸਾ ਫੌਜ ਜਿੱਤੀ ਹੋਈ ਬਾਜ਼ੀ ਹਾਰ ਗਈ। ਸਿਖ ਫੌਜੀਆਂ ਨੇ ਦੁਖੀ ਹੋ ਕੇ ਆਪਣੀਆਂ ਭਗੌਤੀਆਂ ਚੁੰਮ ਕੇ ਹਥਿਆਰਾਂ ਦੇ ਢੇਰ ਤੇ ਸੁੱਟ ਦਿਤੀਆਂ।

ਇਸ ਲੜਾਈ ਦੀ ਹਾਰ ਪਿਛੋਂ ਸਮੁੱਚੇ ਪੰਜਾਬ ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਭਾਈ ਮਹਾਰਾਜ ਸਿੰਘ ਆਪਣੇ ਬਹੁਤ ਸਾਰੇ ਸਾਥੀਆਂ ਸਮੇਤ ਜੰਮੂ ਵਲ ਤੁਰ ਪਿਆ। ਜਦੋਂ ਲੋਕਾਂ ਨੂੰ ਮਹਾਰਾਜ ਸਿੰਘ ਦੇ ਜੰਮੂ ਪੁੱਜਣ ਦੀ ਖ਼ਬਰ ਮਿਲੀ, ਤਾਂ ਉਹ ਉਸਨੂੰ ਮਿਲਣ ਆਏ। ਉਥੋਂ ਮਹਾਰਾਜ ਸਿੰਘ ਚੰਡੀ ਪਿੰਡ ਵਲ ਤੁਰ ਪਏ। ਉਸ ਸਮੇਂ ਉਹਨਾਂ ਨਾਲ ਉਹਨਾਂ ਦੇ ਵਫਾਦਾਰ ਸਾਥੀ ਹਰੀ ਸਿੰਘ, ਦਲ ਸਿੰਘ, ਜਵਾਲਾ ਸਿੰਘ, ਮੋਹਰ ਸਿੰਘ, ਕਾਹਨ ਸਿੰਘ, ਖੜਕ ਸਿੰਘ, ਗੁਰਮੁਖ ਸਿੰਘ ਤੇ ਨਾਨੂੰ ਸਿੰਘ ਆਦਿ ਸਨ। ਇਹ ਬਹਾਦਰ ਯੋਧੇ ਉਹਨਾਂ ਦੇ ਹਰ ਹੁਕਮ ਨੂੰ ਪਾਲਣ ਲਈ ਤਿਆਰ ਸਨ। ਉਹ ਅਗਲਾ ਪ੍ਰੋਗਰਾਮ ਬਣਾ ਰਹੇ ਸਨ। ਉਹਨਾਂ ਲਈ ਧਨ ਤੇ ਹਥਿਆਰ ਇਕੱਠੇ ਕਰਨੇ ਬੜੇ ਜ਼ਰੂਰੀ ਸਨ। ਉਹਨਾਂ ਨੇ ਚੰਡੀ ਦੇ ਨੇੜੇ ਰਾਮ ਨਗਰ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਉਹਨਾਂ ਨੂੰ ਬਹੁਤ ਸਾਰੇ ਖਿੰਡਰੇ ਫੌਜੀ ਵੀ ਆ ਮਿਲੇ। ਉਧਰ ਅੰਗਰੇਜ਼ ਦੇ ਪਿੱਠੂ ਡੋਗਰਾ ਫੌਜ ਨੇ ਇਸ ਕਿਲ੍ਹੇ ਤੇ ਹਮਲਾ ਕੀਤਾ ਤੇ ਭਾਈ ਮਹਾਰਾਜ ਸਿੰਘ ਤੇ ਉਸਦੇ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆ।

ਡੋਗਰਿਆਂ ਨੇ ਥੋੜ੍ਹੀ ਦੇਰ ਮਗਰੋਂ ਭਾਈ ਮਹਾਰਾਜ ਸਿੰਘ ਤੇ ਉਸਦੇ ਸਾਥੀਆਂ ਨੂੰ ਇਹ ਇਲਾਕਾ ਖ਼ਾਲੀ ਕਰ ਦੇਣ ਦਾ ਹੁਕਮ ਦਿਤਾ। ਉਸ ਸਮੇਂ ਟਹਿਲ ਸਿੰਘ ਨਾਂ ਦਾ ਇਕ ਬਾ-ਰਸੂਖ ਵਿਅਕਤੀ ਮਹਾਰਾਜ ਸਿੰਘ ਨੂੰ ਮਿਲਿਆ। ਉਸਨੇ ਉਹਨਾਂ ਨੂੰ ਦਸਿਆ—"ਸ੍ਰੀ ਮਾਨ ਜੀ! ਚਿਬਾ ਬਾਹੂ ਦੇ ਇਲਾਕੇ ਵਿਚ ਆਪ ਦੇ ਬਹੁਤ ਸਾਰੇ ਸੇਵਕ ਮੌਜੂਦ ਹਨ। ਉਹਨਾਂ ਸਾਰਿਆਂ ਦੀ ਮਦਦ ਨਾਲ ਅਸੀਂ ਮਹਾਰਾਜ ਦਲੀਪ ਸਿੰਘ ਨੂੰ ਲਾਹੌਰ ਤੋਂ ਅਗਵਾ ਕਰ ਲਵਾਂਗੇ। ਇਸ ਤਰ੍ਹਾਂ ਮਹਾਰਾਜ ਦਲੀਪ ਸਿੰਘ ਦੇ ਨਾਂ ਤੇ ਅੰਗਰੇਜ਼ਾਂ ਦੇ ਬਹੁਤ ਸਾਰੇ ਹਿਤੈਸ਼ੀ ਵੀ ਸਾਡੇ ਨਾਲ ਆ ਕੇ ਮਿਲ ਜਾਣਗੇ।"

ਭਾਈ ਮਹਾਰਾਜ ਸਿੰਘ ਨੇ ਆਪਣੇ ਸਾਥੀਆਂ ਨੂੰ ਹੁਕਮ ਦਿਤਾ ਕਿ ਉਹ ਅਗਲੀ ਹਦਾਇਤ ਮਿਲਣ ਤਕ ਖਿੰਡ-ਪੁੰਡ ਜਾਣ। ਜੰਮੂ ਤੋਂ ਭਾਈ ਮਹਾਰਾਜ ਸਿੰਘ ਭਿੰਬਰ ਚਲੇ ਗਏ। ਉਥੋਂ ਅਖਨੂਰ ਅਤੇ ਇਸ ਮਗਰੋਂ ਛੁਪਦੇ ਛੁਪਾਂਦੇ ਦੇਵੀ ਬਟਾਲਾ ਜਾ ਪੁਜੇ। ਇਸ ਇਲਾਕੇ ਦੇ ਇਰਦ-ਗਿਰਦ ਸੰਘਣੇ ਜੰਗਲ ਅਤੇ ਡੂੰਘੀਆਂ ਖੱਡਾਂ ਸਨ। ਕੁਝ ਸਮੇਂ ਬਾਅਦ ਉਹਨਾਂ ਦੇ ਸੇਵਕ ਢੂੰਡਦੇ-ਢੂੰਡਦੇ ਉਹਨਾਂ ਨੂੰ ਦੇਵੀ ਬਟਾਲਾ ਜਾ ਮਿਲੇ। ਆਪਣੇ ਸਾਥੀ ਸਿੰਘਾਂ ਦੇ ਆ ਜਾਣ ਕਰਕੇ ਉਹਨਾਂ ਦਾ ਉਤਸ਼ਾਹ ਹੋਰ ਵਧ ਗਿਆ ਤੇ ਉਹਨਾਂ ਨੇ ਮੁੜ ਅੰਗਰੇਜ਼ਾਂ ਨੂੰ ਪੰਜਾਬ 'ਚੋਂ ਕਢਣ ਦੀ ਜਦੋਂਜਹਿਦ ਅਰੰਭ ਦਿਤੀ। ਇਸ ਕਾਰਜ ਵਿਚ ਜੰਮੂ-ਕਸ਼ਮੀਰ ਦੇ ਮਹਾਰਾਜੇ ਨੇ ਵੀ ਉਹਨਾਂ ਨੂੰ ਮਦਦ ਦੇਣ ਦਾ ਇਕਰਾਰ ਕੀਤਾ। ਇਸ ਤਰ੍ਹਾਂ ਉਹਨਾਂ ਦੇ ਰਾਹ ਵਿਚ ਕੋਈ ਰੁਕਾਵਟ ਨਾ ਪਈ।

ਭਾਈ ਮਹਾਰਾਜ ਸਿੰਘ ਦੇ ਦਰਸ਼ਨ ਕਰਨ ਲਈ ਹਜ਼ਾਰਾਂ ਦੀ ਗਿਣਤੀ ਵਿਚ ਉਹਨਾਂ ਦੇ ਸ਼ਰਧਾਲੂ ਆਣੇ ਸ਼ੁਰੂ ਹੋ ਗਏ। ਉਹਨਾਂ ਨੂੰ ਭਾਈ ਮਹਾਰਾਜ ਸਿੰਘ ਨੇ ਆਪੋ ਆਪਣੇ ਪਿੰਡਾਂ ਵਲ ਪ੍ਰਚਾਰ ਕਰਨ ਵਾਲੇ ਭੇਜ ਦਿਤਾ।

## ਮਹਾਰਾਜਾ ਦਲੀਪ ਸਿੰਘ ਨੂੰ ਅਗਵਾ ਕਰਨ ਦੀ ਯੋਜਨਾ

ਭਾਈ ਮਹਾਰਾਜ ਸਿੰਘ ਨੇ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਤੋਂ ਅਗਵਾ ਕਰਨ ਦਾ ਪ੍ਰੋਗਰਾਮ ਬਣਾਇਆ। ਉਹਨੀਂ ਦਿਨੀਂ ਉਹਨਾਂ ਨੂੰ ਇਕ ਸੂਹੀਏ ਰਾਹੀਂ ਸੂਚਨਾ ਮਿਲੀ ਕਿ ਮਹਾਰਾਜਾ ਦਲੀਪ ਸਿੰਘ ਨੂੰ ਅੰਗੇਰਜ਼ ਲਾਹੌਰ ਤੋਂ ਦੂਰ ਕਿਸੇ ਗੁਪਤ ਥਾਂ ਤੇ ਲਿਜਾ ਰਹੇ ਹਨ। ਇਸ ਲਈ ਉਹਨਾਂ ਨੇ ਸੋਚਿਆ ਕਿ ਮਹਾਰਾਜੇ ਨੂੰ ਕਿਸੇ ਸੁਰਖਿਅਤ ਥਾਂ ਤੇ ਪੁਚਾਇਆ ਜਾਏ। ਇਸ ਕਾਰਜ ਲਈ ਭਾਈ ਮਹਾਰਾਜ ਸਿੰਘ ਨੇ ਕੁਝ ਸੂਰਬੀਰ ਸਿੰਘਾਂ, ਜਿਨ੍ਹਾਂ ਦੇ ਆਗੂ ਜਥੇਦਾਰ ਪ੍ਰੇਮ ਤੇ ਜਥੇਦਾਰ ਮਹਿਤਾਬ ਸਿੰਘ ਨੌਸ਼ਹਿਰਾ (ਤਹਿਸੀਲ ਬਟਾਲਾ) ਆਦਿ ਸਨ, ਦੀ ਚੋਣ ਕੀਤੀ। ਮੀਆਂ ਗਨੇਸ਼ੀ, ਜੋ ਮਹੱਲ ਦਾ ਰਖਿਅਕ ਸੀ, ਉਸਨੂੰ ਉਹਨਾਂ ਆਪਣੇ ਨਾਲ ਮਿਲਾ ਲਿਆ, ਤਾਂ ਜੋ ਇਹ ਜਥਾ ਮਹੱਲ ਵਿਚ ਦਾਖ਼ਲ ਹੋ ਸਕੇ। ਅੰਗਰੇਜ਼ਾਂ ਨੂੰ ਇਸ ਸਾਜ਼ਸ਼ ਦਾ ਪਤਾ ਲਗ ਗਿਆ ਤੇ ਉਹਨਾਂ ਸਾਰੇ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ।

ਇਧਰ ਪੰਜਾਬੀਆਂ ਦੇ ਮਨਾਂ ਵਿਚ ਬੜਾ ਜੋਸ਼ ਸੀ। ਉਹ ਨਹੀਂ ਸਨ ਚਾਹੁੰਦੇ ਕਿ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰੋਂ ਬਾਹਰ ਭੇਜਿਆ ਜਾਏ। ਭਾਈ ਮਹਾਰਾਜ ਸਿੰਘ ਇਕ ਮਹਾਂਪੁਰਸ਼ ਵਿਅਕਤੀ ਸੀ, ਜਿਸਦਾ ਸਿੱਖਾਂ ਵਿਚ ਬੜਾ ਰਸੂਖ ਸੀ। ਇਹ ਓਹੀ ਬਹਾਦਰ ਸਿੱਖ ਸੂਰਮਾ ਸੀ—ਜਿਸ ਨੇ ੧੮੪੮ ਵਿਚ ਅੰਗਰੇਜ਼ਾਂ ਵਿਰੁਧ ਬਗਾਵਤ ਦਾ ਝੰਡਾ ਬੁਲੰਦ ਕੀਤਾ। ਉਹ ਇਕ ਅਜਿਹਾ ਨਿਡਰ ਨੇਤਾ ਸੀ, ਜਿਸ ਨੇ ਰਾਵਲਪਿੰਡੀ

ਵਿਖੇ ਸਰਵਾਲਟਰ ਗਿਲਬਰਟ ਦੇ ਵਿਰੁਧ ਬਗਾਵਤ ਦਾ ਝੰਡਾ ਬੁਲੰਦ ਕੀਤਾ ਸੀ।

## ਜੰਗੀ ਸਮਾਨ ਤੇ ਫੌਜ ਇਕੱਤਰ ਕਰਨੀ

ਭਾਈ ਮਹਾਰਾਜ ਸਿੰਘ ਨੇ ਜੰਗ ਲਈ ਸਿੱਖ ਵਾਲੰਟੀਅਰਾਂ ਨੂੰ ਭਰਤੀ ਕੀਤਾ – ਜੋ ਅੰਗਰੇਜ਼ਾਂ ਨਾਲ ਲੋਹਾ ਲੈ ਸਕਣ। ਉਹਨਾਂ ਨੂੰ ਖ਼ਫੀਆ ਤੌਰ ਤੇ ਲਾਹੌਰ ਘੱਲ ਦਿਤਾ ਗਿਆ। ਇਸ ਕਾਰਜ ਲਈ ਹਥਿਆਰਾਂ ਦੀ ਬੜੀ ਲੋੜ ਸੀ। ਇਸ ਲਈ ਉਸ ਨੇ ਆਪਣੇ ਸਾਥੀਆਂ ਨੂੰ ਸਾਰੇ ਪੰਜਾਬ ਤੇ ਕਾਬਲ ਕੰਧਾਰ ਤੀਕ ਗੁਪਤ ਸੰਦੇਸ਼ਾ ਘੱਲਿਆ– ਤਾਂ ਜੋ ਹਥਿਆਰ ਤੇਂ ਫੌਜੀ ਇਕੱਤਰ ਕੀਤੇ ਜਾ ਸਕਣ। ਉਸ ਸਮੇਂ ਅਮੀਰ ਦੋਸਤ ਮੁਹੰਮਦ ਖ਼ਾਨ ਤੇ ਬਾਘ ਸਿੰਘ ਵਲੋਂ ਆਪਣੇ ਦੋਸਤਾਂ ਨੂੰ ਚਿਠੀਆਂ ਭੇਜੀਆਂ ਗਈਆਂ।

ਭਾਈ ਮਹਾਰਾਜ ਸਿੰਘ ਨੇ ਭਾਈ ਕਿਸ਼ਨ ਸਿੰਘ ਤੇ ਨਿਹਾਲ ਸਿੰਘ ਨੂੰ ਇਕ ਗੁਪਤ ਚਿਠੀ ਘੱਲੀ–

"ਗਰੀਬ ਰੱਖਿਅਕ ਗੁਰੂ ਦੇ ਹੁਕਮ ਨਾਲ ਸ੍ਰੀ ਮਹਾਰਾਜ ਸਿੰਘ ਵਲੋਂ ਕਿਸ਼ਨ ਸ਼ਿੰਘ ਜੋ ਸਾਡਾ ਸੋਝੀਵਾਨ ਪੁੱਤਰ ਹੈ–ਨੂੰ ਫਤੇਹ ਪੁਜੇ! ਜੇਕਰ ਪੰਜ ਸੋ ਨੌਜਵਾਨ ਤਿਆਰ ਹਨ, ਹਰ ਸੋ ਜਵਾਨ ਲਈ ਇਕ ਭਰੋਸੇ ਯੋਗ ਆਗੂ ਨਿਸਚਿਤ ਕੀਤਾ ਜਾਏ। ਇਹ ਸਾਰੇ ਵਿਅਕਤੀ ਪ੍ਰੇਮ ਸਿੰਘ ਅਗੇ ਪੇਸ਼ ਕੀਤੇ ਜਾਣ। ਜਿਥੇ ਜਿਥੇ ਵੀ ਸਿੰਘ ਮੌਜੂਦ ਸਨ–ਉਹਨਾਂ ਨੂੰ ਹਦਾਇਤ ਕੀਤੀ ਜਾਵੇ ਕਿ ਧਰਮ ਦੀ ਰਖਿਆ ਲਈ ਤਿਆਰ ਹੋ ਜਾਣ। ਇਹ ਬੜਾ ਮਹੱਤਵ ਪੂਰਨ ਕਾਰਜ ਹੈ। ਅਨਗਹਿਲੀ ਨਾ ਕਰਨੀ। ਥੋੜ੍ਹੇ ਲਿਖੇ ਨੂੰ ਬਹੁਤਾ ਜਾਣਨਾ। ਮੁਕਦੀ ਗੱਲ ਕਿਸ਼ਨ ਸਿੰਘ ਨੂੰ ਮਹਾਰਾਜ ਵਲੋਂ ਘਲਿਆ ਸਮਝਣਾ।"

ਉਹਨਾਂ ਦੂਜੀ ਚਿਠੀ ਘੱਲੀ–

"ਫ਼ਤਿਹ ਪ੍ਰਵਾਨ ਕਰਨੀ। ਬੇਨਤੀ ਹੈ ਕਿ ਵਾਹਿਗੁਰੂ ਇਕ ਹੈ। ਇਹ ਹੁਕਮ ਖ਼ਾਲਸੇ ਨੂੰ ਸੰਬੋਧਨ ਹੈ। ਤੁਸੀਂ ਸਾਰੇ ਭਾਈ ਕਿਸ਼ਨ ਸਿੰਘ ਦਾ ਸਨਮਾਨ ਕਰਨਾ। ਪਿਆਰਾ ਸਿੰਘ ਤੁਹਾਨੂੰ ਮਿਲਣ ਆਉਂਦਾ ਹੈ, ਜੋ ਕੁਝ ਕਹੇ ਸਚ ਕਰ ਜਾਣਨਾ। ਤੁਸੀਂ ਆਪਣੇ ਸਿਪਾਹੀ ਸਾਨੂੰ ਜ਼ਰੂਰ ਭੇਜਣੇ। ਤੁਹਾਡੇ ਹਾਲਾਤ ਬਾਰੇ ਮੈਨੂੰ ਜ਼ਿਆਦਾ ਪਤਾ ਨਹੀਂ।"

## ਖ਼ਜ਼ਾਨੇ ਤੇ ਛਾਵਣੀਆਂ ਤੇ ਕਬਜ਼ਾ

ਭਾਈ ਮਹਾਰਾਜ ਸਿੰਘ ਜੀ ਉਸ ਸਮੇਂ ਕੁਰਾਲਾ ਪਿੰਡ ਵਿਚ ਸਨ। ਅੰਗਰੇਜ਼ਾਂ ਨੂੰ ਉਹਨਾਂ ਦੇ ਛੁਪਣ ਦੀ ਥਾਂ ਦਾ ਪਤਾ ਨਾ ਲਗ ਸਕਿਆ। ਉਹਨਾਂ ਦੇ ਸੇਵਕ ੨੪ ਘੰਟੇ ਉਹਨਾਂ ਦੀ ਨਿਗਰਾਨੀ ਕਰਦੇ ਸਨ। ਇਕ ਦਿਨ ਉਹਨਾਂ ਕੁਰਾਲਾ ਛਡ ਦਿਤਾ ਤੇ ਉਹ ਰਾਮਪੁਰ ਦੇ ਰਸਤੇ ਹੁਸ਼ਿਆਰਪੁਰ ਜਾ ਪੁਜੇ। ਉਹਨੀਂ ਦਿਨੀਂ ਹੁਸ਼ਿਆਰਪੁਰ ਵਿਚ ਕਈ ਸਿਖ ਰਜਮੈਂਟਾਂ ਮੌਜੂਦ ਸਨ। ਉਹਨਾਂ ਨੂੰ ਆਸ ਸੀ ਕਿ ਸਿੱਖ ਰਜਮੈਂਟਾਂ ਉਹਨਾਂ ਦਾ ਸਾਥ ਦੇਣਗੀਆਂ। ਉਸ ਸਮੇਂ ਮਹਾਰਾਜ ਸਿੰਘ ਜੀ ਨਾਲ ਉਹਨਾਂ ਦੇ ਤਿੰਨ ਸਾਥੀ–ਗੁਰਮੁਖ ਸਿੰਘ, ਈਸ਼ਰ ਸਿੰਘ ਤੇ ਖੜਕ ਸਿੰਘ ਸਨ। ਉਹ ਅੱਧੀ ਰਾਤ ਨੂੰ ਆਪਣੀ ਗੁਪਤ ਥਾਂ ਤੋਂ ਨਿਕਲਦੇ ਤੇ ਫੌਜੀ ਅਫ਼ਸਰਾਂ ਨੂੰ ਜਾ ਮਿਲਦੇ। ਬੜੇ ਜਾਗੀਰਦਾਰ ਤੇ ਜ਼ਿਮੀਦਾਰ ਵੀ ਉਹਨਾਂ ਨੂੰ ਮਿਲਦੇ ਤੇ ਮਦਦ ਦਾ ਭਰੋਸਾ ਦਿਵਾਂਦੇ। ਉਹ ਪੰਜਾਬੀਆਂ ਨੂੰ ਬਗਾਵਤ ਲਈ ਤਿਆਰ ਕਰਦੇ, ਪੈਸਾ ਤੇ ਹਥਿਆਰ ਇੱਕਠੇ ਕਰਨ ਵਿਚ ਜੁਟ ਜਾਂਦੇ। ਸਾਰੇ ਪੰਜਾਬੀ ਉਹਨਾਂ ਦੀ ਇੱਜ਼ਤ ਕਰਦੇ ਤੇ ਉਹਨਾਂ ਦੇ ਸ਼ੁਭ ਮਨੋਰਥ ਲਈ ਆਪਣੀ ਜਾਨ ਤਕ ਵਾਰਨ ਲਈ ਤਤਪਰ ਰਹਿੰਦੇ।

ਭਾਈ ਮਹਾਰਾਜ ਸਿੰਘ ਨੇ ਸਾਰੀ ਤਿਆਰੀ ਮੁਕੰਮਲ ਕਰਨ ਮਗਰੋਂ ਹੁਸ਼ਿਆਰਪੁਰ ਤੇ ਜਲੰਧਰ ਛਾਵਣੀਆਂ ਤੇ ਹਮਲਾ ਕਰਨ ਦੀ ਤਾਰੀਖ਼ ਮਿਥ ਲਈ। ਹੁਸ਼ਿਆਰਪੁਰ ਦੇ ਪਿੰਡ ਟਾਂਡੇ ਵਿਚ ਉਨ੍ਹਾਂ ਬਹੁਤ ਸਾਰੇ ਹਥਿਆਰ ਤੇ ਤੋਪਾਂ ਇੱਕਠੇ ਕਰ ਲਈਆਂ। ਫਿਰ ਉਹਨਾਂ ਮਾਝੇ-ਮਾਲਵੇ ਦਾ ਦੌਰਾ ਕੀਤਾ। ਤੋਪਚੀਆਂ ਨਾਲ ਮੁਲਾਕਾਤਾਂ ਕੀਤੀਆਂ। ਇਸ ਮਗਰੋਂ ਉਹ ਦੁਆਬੇ ਤੇ ਬਿਆਸ ਵਲ ਗਏ। ਉਸ ਉਪਰੰਤ ਉਹਨਾਂ ਕਪੂਰਥਲੇ ਰਿਆਸਤ ਦੇ ਇਕ ਬਾਲੀ ਨਾਂ ਦੇ ਪਿੰਡ ਵਿਚ ਟਿਕਾਣਾ ਕੀਤਾ। ਇਸ ਤਰ੍ਹਾਂ ਮਹਾਰਾਜ ਸਿੰਘ ਨੇ ਅੰਗਰੇਜ਼ਾਂ ਵਿਰੁਧ ਬਗਾਵਤ ਕਰਨ ਦੀ ਪੂਰੀ ਤਿਆਰੀ ਕਰ ਲਈ। ਕੁਝ ਰਜਮੈਂਟਾਂ ਉਹਨਾਂ ਨਾਲ ਮਿਲ ਗਈਆਂ। ਉਹ ਦਿਨ ਆਣ ਵਾਲਾ ਹੀ ਸੀ ਕਿ ਸਿੱਖ ਫੌਜਾਂ ਬਗਾਵਤ ਕਰਕੇ ਅੰਗਰੇਜ਼ਾਂ ਨੂੰ ਪੰਜਾਬ ਤੋਂ ਬਾਹਰ ਕਢ ਦੇਂਦੀਆਂ, ਕਿ ਅਚਾਨਕ ਇਕ ਸੂਹੀਏ ਨੇ ਅੰਗਰੇਜ਼ਾਂ ਨੂੰ ਖ਼ਬਰ ਦੇ ਦਿਤੀ, ਕਿ ਬਾਗੀਆਂ ਦਾ ਸਰਗਨਾ ਸ਼ਾਮ ਸਿੰਘ ਅਟਾਰੀ ਵਰਗਾ ਬਹਾਦਰ, ਸੂਰਬੀਰ ਤੇ ਸਿੱਖ ਸੰਤ ਮਹਾਰਾਜ ਸਿੰਘ, ਬਾਲੀਵਾਲ ਤੋਂ ਨਿਕਲ ਕੇ ਆਦਮਪੁਰ ਤੇ ਸ਼ਾਮ ਚੌਰਾਸੀ ਦੇ ਖੇਤਾਂ ਵਿਚ ਜਾ ਪੁਜਾ ਹੈ। ਉਹ ਬਾਲੀਵਾਲ ਦੇ ਪਿੰਡ ਵਿਚ ਗੁਪਤ ਤੌਰ ਤੇ ਅੰਗਰੇਜ਼ਾਂ ਨਾਲ ਆਖਰੀ ਹਮਲੇ ਦੀ ਤਿਆਰੀ ਕਰ ਰਿਹਾ ਹੈ। ਇਸ ਤਰ੍ਹਾਂ ਅੰਗ੍ਰੇਜ਼ਾਂ ਵਲੋਂ ਸੰਤ ਮਹਾਰਾਜ ਸਿੰਘ ਨੂੰ ਚਹੁੰ ਪਾਸਿਉਂ ਘੇਰ ਕੇ ਗ੍ਰਿਫ਼ਤਾਰ ਕਰਨ ਦੀ ਯੋਜਨਾ ਬਣਾਈ ਗਈ।

## ਮਹਾਰਾਜ ਸਿੰਘ ਦੀ ਗ੍ਰਿਫ਼ਤਾਰੀ

ਕਈ ਸਾਲਾਂ ਦੀ ਦੌੜ-ਭੱਜ ਮਗਰੋਂ ਅਖ਼ੀਰ ਉਹ ਸਮਾਂ ਆ ਪੁੰਜਾ, ਜਦੋਂ ਕਿ ਸਿੱਖ ਫੌਜਾਂ ਨੇ ਬਾਗੀ ਹੋ ਕੇ ਲਾਹੌਰ ਤੇ ਕਬਜ਼ਾ ਕਰ ਲੈਣਾ ਸੀ। ਭਾਈ ਮਹਾਰਾਜ ਸਿੰਘ ਆਦਮਪੁਰ ਤੇ ਸ਼ਾਮ ਚੋਰਾਸ਼ੀ ਦੇ ਇਕ ਜਟ ਦੇ ਫਾਰਮ ਵਿਚ ਆਪਣੇ ਕਈ ਸਾਥੀਆਂ ਨਾਲ਼ ਅਗਲਾ ਪ੍ਰੋਗਰਾਮ ਮਿਥ ਰਿਹਾ ਸੀ, ਜਦੋਂ ਛਾਵਣੀਆਂ ਨੇ ਇਕਦਮ ਬਾਗੀ ਹੋ ਜਾਣਾ ਸੀ।

੨੯ ਦਸੰਬਰ ੧੮੪੯ ਨੂੰ ਵੈਨਸਟਾਰਟ ਨੂੰ ਇਹ ਖ਼ਬਰ ਦੇਣ ਲਈ ਇਕ ਸੂਹੀਆ ਪੁਜਾ–"ਮਹਾਰਾਜ ਸਿੰਘ ਆਪਣੇ ਸਾਥੀਆਂ ਨਾਲ ਇਕ ਫ਼ਾਰਮ ਵਿਚ ਲੁਕਿਆ ਹੋਇਆ ਸਾਜ਼ਸ਼ ਕਰ ਰਿਹਾ ਹੈ।" ਉਸ ਸਮੇਂ ਇਹਨਾਂ ਦੇ ੩੦-੪੦ ਸਾਥੀ ਵੀ ਉਹਨਾਂ ਨਾਲ ਸਨ। ਅੰਗਰੇਜ਼ ਅਧਿਕਾਰੀ ਨੇ ਨੇੜੇ ਦੇ ਥਾਣੇ

ਨੂੰ ਇਹ ਖ਼ਬਰ ਦਿਤੀ। ਉਥੋਂ ਦੇ ਕੋਤਵਾਲ ਨੇ ਆਪਣੇ ੨੦ ਘੋੜ ਸਵਾਰਾਂ ਤੇ ਸੂਹੀਏ ਨੂੰ ਨਾਲ ਲੈ ਕੇ ਉਸ ਜੱਟ ਦੇ ਫਾਰਮ ਨੂੰ ਘੇਰ ਲਿਆ। ਆਮ ਤੌਰ ਤੇ ਮਹਾਰਾਜ ਸਿੰਘ ਤੇ ਉਸਦੇ ਸਿੱਖ ਸੇਵਕ ਹਥਿਆਰਾਂ ਨਾਲ ਲੈਸ ਹੁੰਦੇ ਸਨ, ਪਰ ਬਦਕਿਸਮਤੀ ਨਾਲ ਇਸ ਸਮੇਂ ਕਿਸੇ ਪਾਸ ਵੀ ਕੋਈ ਹਥਿਆਰ ਨਹੀਂ ਸੀ। ਜਦੋਂ ਮਹਾਰਾਜ ਸਿੰਘ ਤੇ ਉਸਦੇ ਸਾਥੀ ਗ੍ਰਿਫਤਾਰ ਕਰਕੇ ਜੇਲ੍ਹ ਵਿਚ ਲਿਜਾਏ ਜਾ ਰਹੇ ਸਨ, ਤਾਂ ਹਿਫਾਜ਼ਤੀ ਦਸਤੇ ਨੇ ਉਹਨਾਂ ਸਾਹਮਣੇ ਹੱਥ ਜੋੜ ਕੇ ਸੀਸ ਨਿਵਾਇਆ। ਮਹਾਰਾਜ ਸਿੰਘ ਦੀ ਗ੍ਰਿਫਤਾਰੀ ਦੀ ਖ਼ਬਰ ਚਹੁੰ ਕੂੰਟੀ ਫੈਲ ਗਈ। ਹਜ਼ਾਰਾਂ ਦੀ ਗਿਣਤੀ ਵਿਚ ਹਿੰਦੂ ਸਿੱਖ ਤੇ ਮੁਸਲਮਾਨ ਸਿਵਲ ਜੇਲ੍ਹ ਜਲੰਧਰ ਵਲ ਦੌੜੇ। ਡਰ ਸੀ ਕਿ ਇਥੇ ਵੀ ਅੰਗਰੇਜ਼ ਅਫਸਰਾਂ ਤੇ ਫੌਜੀਆਂ ਨਾਲ ਲੜਾਈ ਨਾ ਛਿੜ ਜਾਏ।

ਗ੍ਰਿਫਤਾਰੀ ਮਗਰੋਂ ਮਹਾਰਾਜ ਸਿੰਘ ਤੇ ਉਸਦੇ ਸਾਥੀਆਂ ਨੂੰ ਡਿਪਟੀ ਕਮਿਸ਼ਨਰ ਨੇ ਇਕ ਮੁਸਲਮਾਨ ਪੁਲਸ ਅਫਸਰ ਦੇ ਸਪੁਰਦ ਕਰ ਦਿਤਾ ਤੇ ਉਹਨਾਂ ਨੂੰ ਕਾਲ ਕੋਠੜੀ ਵਿਚ ਬੰਦ ਕਰਕੇ ਪਹਿਰਾ ਲਾ ਦਿਤਾ ਗਿਆ। ਪਹਿਰੇ ਵਿਚ ਕਿਸੇ ਸਿੱਖ ਸਿਪਾਹੀ ਨੂੰ ਨਾ ਰਖਿਆ ਗਿਆ ਤੇ ਘੋੜ-ਸਵਾਰ ਦਸਤਾ ਵੀ ੨੪ ਘੰਟੇ ਜੇਲ੍ਹ ਨੂੰ ਘੇਰੀ ਰਖਦਾ ਸੀ। ਉਹਨੀਂ ਦਿਨੀਂ— ਅੱਛਰ ਸਿੰਘ ਨਾਂ ਦਾ ਰਾਜਪੂਤ, ਜਿਸਨੇ ਭਾਈ ਮਹਾਰਾਜ ਸਿੰਘ ਨਾਲ ਮਿਲ ਕੇ ਮਹਾਰਾਜ ਦਲੀਪ ਸਿੰਘ ਨੂੰ ਅਗਵਾ ਕਰਨ ਦੀ ਸਾਜ਼ਸ਼ ਕੀਤੀ ਸੀ, ਇਕ ਦਿਨ ਦਾਅ ਤਾੜ ਕੇ ਜੇਲ੍ਹੋਂ ਭੱਜ ਉਠਿਆ।

ਇਸ ਮਗਰੋਂ ਕਪਤਾਨ ਟਰਨਰ ਤੇ ਵੈਨਿਸਟਰਾਟ ਨੇ ਜਲੰਧਰ ਦੀ ਸਿਵਲ ਜੇਲ੍ਹ ਨੂੰ ਘੋੜ ਸਵਾਰ ਦਸਤਿਆਂ ਨਾਲ ਘੇਰ ਲਿਆ, ਜੋ ੨੪ ਘੰਟੇ ਮਹਾਰਾਜ ਸਿੰਘ ਤੇ ਉਸਦੇ ਸਾਥੀ ਖੜਕ ਸਿੰਘ ਦੀ ਰਖਵਾਲੀ ਕਰਦੇ ਸਨ। ਫਿਰ ਉਹਨਾਂ ਦਾ ਵਿਚਾਰ ਸੀ ਕਿ ਕਿਧਰੇ ਸਿਖ ਸਿਪਾਹੀ ਮਹਾਰਾਜ ਸਿੰਘ ਨੂੰ ਅਗਵਾ ਨਾ ਕਰ ਲੈਣ। ਉਹਨੀਂ ਦਿਨੀਂ ਬਹੁਤ ਸਾਰੇ ਆਜ਼ਾਦੀ ਦੇ ਸੰਗਰਾਮੀਆਂ ਨੂੰ ਲਾਹੌਰ ਤੋਂ ਬਾਹਰ ਦੂਜੇ ਸੂਬਿਆਂ ਦੀਆਂ ਜੇਲ੍ਹਾਂ ਵਿਚ ਘੱਲ ਦਿਤਾ ਗਿਆ। ਇਹਨਾਂ ਬਾਗੀਆਂ ਵਿਚ ਰਾਜਾ ਸ਼ੇਰ ਸਿੰਘ, ਅਵਤਾਰ ਸਿੰਘ, ਲਾਲ ਸਿੰਘ ਮੁਰਾਰੀਆ, ਮਹਿਤਾਬ ਸਿੰਘ ਮਜੀਠਾ, ਅਰਜਨ ਸਿੰਘ, ਦੀਵਾਨ ਹਾਕਮ ਰਾਏ ਤੇ ਬੀਬੀ ਕਰਿਸ਼ਨ ਕੌਰ ਸ਼ਾਮਲ ਹਨ। ਅੰਗਰੇਜ਼ਾਂ ਨੂੰ ਇਹ ਵੀ ਪਤਾ ਲਗ ਗਿਆ ਕਿ ਇਤਨੇ ਪਹਿਰੇ ਦੇ ਬਾਵਜੂਦ ਮਹਾਰਾਜ ਸਿੰਘ ਦੇ ਸੇਵਕਾਂ ਵਲੋਂ ਉਹਨਾਂ ਨਾਲ ਚਿੱਠੀ-ਪੱਤਰ ਚਲਦਾ ਰਹਿੰਦਾ ਹੈ। ਇਸ ਲਈ ਅੰਗਰੇਜ਼ੀ ਸਰਕਾਰ ਨੇ ਫੈਸਲਾ ਕੀਤਾ ਕਿ ਮਹਾਰਾਜ ਸਿੰਘ ਨੂੰ ਪੰਜਾਬ ਤੋਂ ਦੂਰ ਕਿਸੇ ਥਾਂ ਤੇ ਕੈਦ ਕੀਤਾ ਜਾਏ। ਇਸ ਤੋਂ ਪਹਿਲਾਂ ਮਹਾਰਾਜ ਦਲੀਪ ਸਿੰਘ ਨੂੰ ਲਾਹੌਰ ਤੋਂ ੩੦੦ ਮੀਲ ਦੂਰ ਫਤੇਹ ਗੜ੍ਹ ਭੇਜ ਦਿਤਾ ਗਿਆ ਸੀ ਤਾਂ ਜੋ ਉਥੋਂ ਅਸਾਨੀ ਨਾਲ ਉਸ ਨੂੰ ਇੰਗਲੈਂਡ ਭੇਜਿਆ ਜਾ ਸਕੇ। ਅਖ਼ੀਰ ਗਵਰਨਰ ਜਨਰਲ ਨੇ ਫੈਸਲਾ ਕੀਤਾ ਕਿ ਬ੍ਰਗੇਡੀਅਰ ਵੀਲਰ ਭਾਈ ਮਹਾਰਾਜ ਸਿੰਘ ਤੇ ਉਸਦੇ ਸੇਵਕ ਖੜਕ ਸਿੰਘ ਨੂੰ ਜਲੰਧਰ ਤੋਂ ਹੋਰ ਬਾਗੀ ਕੈਦੀਆਂ ਸਮੇਤ ਅਲਾਹਬਾਦ ਪੁਚਾ ਦਿਤਾ ਜਾਵੇ। ਇਸ ਤਰ੍ਹਾਂ ਮਹਾਰਾਜ ਸਿੰਘ ਨੂੰ ੩੦ ਜਨਵਰੀ ੧੮੫੦ ਨੂੰ ਅਲਾਹਬਾਦ ਜੇਲ੍ਹ ਵਿਚ ਭੇਜ ਦਿਤਾ ਗਿਆ। ਉਸ ਮਗਰੋਂ ਉਹਨਾਂ ਨੂੰ ਦੀਵਾਨ ਮੂਲ ਰਾਜ ਨਾਲ ੧੯ ਅਪ੍ਰੈਲ ੧੮੫੦ ਨੂੰ ਕਲਕੱਤੇ ਪੁਚਾਇਆ ਗਿਆ। ਕਲਕੱਤੇ ਵਿਖੇ ਮਹਾਰਾਜ ਸਿੰਘ ਦੀ ਬੜੀ ਤਗੜੀ ਨਿਗਰਾਨੀ ਕੀਤੀ ਗਈ। ਜਲੰਧਰ ਤੋਂ ਕਲਕੱਤੇ ਤੀਕ ਮਹਾਰਾਜ ਸਿੰਘ ਤੇ ਖੜਕ ਸਿੰਘ ਨੂੰ ਬੇੜੀਆਂ ਪਹਿਨਾਈਆਂ ਗਈਆਂ।

ਉਹਨਾਂ ਨੂੰ ਕਲਕੱਤੇ ਦੇ ਕਿਲ੍ਹੇ ਵਿਚ ਦੋ ਕੋਠੜੀਆਂ ਵਿਚ ਬੰਦ ਰਖਿਆ ਗਿਆ। ਇਸ ਹਾਲਤ ਵਿਚ ਵੀ ਪੈਰੀਂ ਬੇੜੀਆਂ ਪਾ ਕੇ ਕੈਦ ਰਖਿਆ ਗਿਆ। ਇਸ ਮਗਰੋਂ ਅੰਗਰੇਜ਼ੀ ਸਰਕਾਰ ਨੇ ਫੈਸਲਾ ਕੀਤਾ ਕਿ ਮਹਾਰਾਜ ਸਿੰਘ ਤੇ ਖੜਕ ਸਿੰਘ ਨੂੰ ੧੫ ਮਈ ੧੮੫੦ ਨੂੰ ਮੁਹੰਮਦ ਸ਼ਾਹ ਨਾਂ ਦੇ ਜਹਾਜ਼ ਤੇ ਸਿੰਘਾਪੁਰ ਜਲਾਵਤਨ ਕਰਾ ਦਿਤਾ ਜਾਵੇ। ਇਸ ਤਰ੍ਹਾਂ ਸੰਤ ਮਹਾਰਾਜ ਸਿੰਘ ਨੌਰੰਗਾਬਾਦ ਵਾਲੇ ਮਹਾਂਪੁਰਸ਼ ਨੇ ਭਾਰਤ ਮਾਂ ਤੋਂ ਵਿਛੜਣ ਸਮੇਂ ਆਪਣੇ ਦੇਸ਼ ਦੀ ਧਰਤੀ ਨੂੰ ਪ੍ਰਨਾਮ ਕੀਤਾ ਤੇ ੯ ਜੂਨ ੧੮੫੦ ਨੂੰ ਸਿੰਘਾਪੁਰ ਜਾ ਪੁਜਾ।

ਭਾਰਤ ਦੀ ਸਰਕਾਰ ਨੇ ਸਿੰਘਾਪੁਰ ਦੇ ਗਵਰਨਰ ਨੂੰ ਹਦਾਇਤ ਕੀਤੀ ਕਿ ਭਾਈ ਮਹਾਰਾਜ ਸਿੰਘ ਨੂੰ ਕਰੜੇ ਪਹਿਰੇ ਵਿਚ ਹਿਰਾਸਤ ਵਿਚ ਰਖਿਆ ਜਾਏ। ਨਾਲ ਹੀ ਇਹ ਵੀ ਲਿਖਿਆ, "ਮਹਾਰਾਜ ਸਿੰਘ ਸ਼ਾਹੀ ਕੈਦੀ ਹੈ। ਉਸ ਨਾਲ ਲੋੜ ਤੋਂ ਵਧ ਸਖ਼ਤੀ ਨਾ ਕੀਤੀ ਜਾਏ। ਤੇ ਨਾ ਹੀ ਬਦਸਲੂਕੀ ਕੀਤੀ ਜਾਏ। ਇਹਨਾਂ ਕੈਦੀਆਂ ਲਈ ਸਪੈਸ਼ਲ ਗਾਰਦ ਲਗਾਈ ਜਾਵੇ ਤੇ ਇਹਨਾਂ ਦੇ ਕਮਰੇ ਵਿਚ ਅੰਗ੍ਰੇਜ਼ ਅਫਸਰ ਦੀ ਆਗਿਆ ਬਿਨਾਂ ਕੋਈ ਵੀ ਬੰਦਾ ਇਨ੍ਹਾਂ ਨੂੰ ਮਿਲਣ ਨਾ ਜਾਏ। ਜੇਲ੍ਹਰ ਇਨ੍ਹਾਂ ਕੈਦੀਆਂ ਨੂੰ ਦਿਨ ਵਿਚ ਦੋ ਵਾਰੀ ਆਪ ਦੇਖਣ ਜਾਏ।"

ਇਹਨਾਂ ਦੋਹਾਂ ਬਾਗੀ ਕੈਦੀਆਂ ਮਹਾਰਾਜ ਸਿੰਘ ਤੇ ਉਸਦੇ ਸਾਥੀ ਨੂੰ ਸਿੰਘਾਪੁਰ ਦੀ ਨਵੀਂ ਜੇਲ੍ਹ ਦੀ ਉਪਰਲੀ ਮੰਜ਼ਲ ਦੇ ਇਕ ਕਮਰੇ ਵਿਚ ਕੈਦ ਕੀਤਾ ਗਿਆ। ਇਹਨਾਂ ਦੋਹਾਂ ਦੇ ਕਮਰੇ ਦੀਆਂ ਦੋ ਖਿੜਕੀਆਂ ਦੀ ਵੀ ਚਿਣਾਈ ਕਰ ਦਿਤੀ ਗਈ। ਕਿਸੇ ਪਾਸਿਉਂ ਵੀ ਨਾਂ ਤਾਂ ਰੌਸ਼ਨੀ ਆਉਂਦੀ ਸੀ ਤੇ ਨਾ ਹੀ ਹਵਾ। ਅਗਲੇ ਬਰਾਂਡੇ ਨੂੰ ਲੋਹੇ ਦਾ ਦਰਵਾਜ਼ਾ ਲਗਾ ਕੇ ਬੰਦ ਕਰ ਦਿਤਾ ਗਿਆ। ਇਸ ਤਰ੍ਹਾਂ ਭਾਈ ਮਹਾਰਾਜ ਸਿੰਘ ਦੀ ਕੋਠੜੀ ਨਿਰੀ ਨਰਕ ਬਣ ਗਈ। ਭਾਈ ਮਹਾਰਾਜ ਸਿੰਘ ਦੀ ਸਿਹਤ ਦਿਨੋ-ਦਿਨ ਖ਼ਰਾਬ ਹੋਣੀ ਸ਼ੁਰੂ ਹੋ ਗਈ। ਅੱਖਾਂ 'ਚੋਂ ਘਟ ਨਜ਼ਰ ਆਣ ਲਗ ਪਿਆ। ਉਹਨਾਂ ਦੇ ਜੋੜਾਂ ਵਿਚ ਦਰਦ ਸ਼ੁਰੂ ਹੋ ਗਿਆ। ਇਹ ਹਾਲਤ ਦੇਖ ਉਹਨਾਂ ਦੇ ਸੇਵਕ ਖੜਕ ਸਿੰਘ ਨੂੰ ਬੜਾ ਦੁਖ ਹੋਇਆ। ਜਦੋਂ ਵੀ ਰੈਜ਼ੀਡੈਂਟ ਕੌਂਸਲਰ ਕੋਠੜੀ ਨੂੰ ਦੇਖਣ ਆਉਂਦਾ ਤਾਂ ਖੜਕ ਸਿੰਘ ਸੰਤ ਜੀ ਦੀਆਂ ਪਰੇਸ਼ਾਨੀਆਂ ਬਾਰੇ ਦੱਸਦਾ ਰਹਿੰਦਾ। ਕਈ ਵਾਰ ਖੜਕ ਸਿੰਘ ਰੈਜ਼ੀਡੈਂਟ ਦੇ ਸਿਪਾਹੀਆਂ ਸਾਹਮਣੇ ਉਸਦੀ

ਬੇਇਜ਼ਤੀ ਕਰ ਦੇਂਦਾ। ਉਧਰ ਭਾਈ ਮਹਾਰਾਜ ਸਿੰਘ ਜੋ ਕੁਝ ਵੀ ਖਾਣ ਨੂੰ ਮਿਲਦਾ, ਓਸੇ ਵਿਚ ਹੀ ਸੰਤੁਸ਼ਟ ਰਹਿੰਦੇ ਤੇ ਵਾਹਿਗੁਰੂ ਦਾ ਭਾਣਾ ਮਿੱਠਾ ਕਰਕੇ ਮੰਨਦੇ।

੫ ਅਗਸਤ ੧੯੫੨ ਦੀ ਚਿਠੀ ਵਿਚ ਗਵਰਨਰ ਨੇ ਲਿਖਿਆ – "ਭਾਈ ਮਹਾਰਾਜ ਸਿੰਘ ਜਦੋਂ ਦਾ ਇਸ ਜੇਲ੍ਹ ਵਿਚ ਆਇਆ ਹੈ, ਉਸਦਾ ਵਿਵਹਾਰ ਬਿਲਕੁਲ ਠੀਕ ਰਿਹਾ ਹੈ। ਭਾਈ ਮਹਾਰਾਜ ਸਿੰਘ ਨੇ ਸਾਰੀਆਂ ਮੁਸੀਬਤਾਂ ਤੇ ਕਸ਼ਟ ਬੜੀ ਬਹਾਦਰੀ ਨਾਲ ਸਹਾਰੇ ਹਨ। ਇਹਨਾਂ ਕਸ਼ਟਾਂ ਸਮੇਂ ਉਹ ਬਿਲਕੁਲ ਡੋਲਿਆ ਨਹੀਂ। ਇਹ ਸਭ ਕੁਝ ਸਿਖ ਗੁਰੂਆਂ ਵਲੋਂ ਕਾਇਮ ਕੀਤੀ ਮਰਿਆਦਾ ਦੇ ਬਿਲਕੁਲ ਅਨੁਕੂਲ ਹੈ।

ਸਬਰ ਤੇ ਸੰਤੋਖ ਵਾਲੇ ਭਾਈ ਮਹਾਰਾਜ ਸਿੰਘ ਦੀ ਸਿਹਤ ਦਿਨੋ-ਦਿਨ ਵਿਗੜਦੀ ਗਈ। ਉਸਦੀ ਛੇਮਾਹੀ ਰੀਪੋਰਟ—ਜੂਨ ੧੯੫੩ ਵਿਚ ਲਿਖਿਆ ਸੀ—"ਭਾਈ ਮਹਾਰਾਜ ਸਿੰਘ ਜੋ ਇਥੋਂ ਦੀ ਜੇਲ੍ਹ ਵਿਚ ਕੈਦੀ ਹੈ—ਉਸਦੇ ਪੈਰਾਂ ਤੇ ਗਿਟਿਆਂ ਵਿਚ ਸੋਜ਼ ਰਹਿਣ ਕਾਰਨ ਦਰਦ ਰਹਿੰਦਾ ਹੈ। ਉਹ ਲਗਭਗ ਦੋਹਾਂ ਅੱਖਾਂ ਤੋਂ ਅੰਨ੍ਹਾ ਹੋ ਗਿਆ ਹੈ। ਇਹਨਾਂ ਹਾਲਾਤਾਂ ਵਿਚ ਵੀ ਇਸ ਸ਼ਾਹੀ ਕੈਦੀ ਦਾ ਆਚਰਣ ਨਿਸ਼ਚੇ ਹੀ ਬੜਾ ਅੱਛਾ ਰਿਹਾ ਹੈ।"

ਇਹ ਸਭ ਦੇਖ ਰੈਜ਼ੀਡੈਂਟ ਨੇ ਜੁਲਾਈ ੧੯੫੩ ਨੂੰ ਲਿਖਿਆ— "ਮਹਾਰਾਜ ਸਿੰਘ ਦੇ ਪ੍ਰਬੰਧਾਂ ਵਿਚ ਰਿਆਇਤ ਕਰ ਦੇਣੀ ਚਾਹੀਦੀ ਹੈ। ਇਸ ਸ਼ਾਹੀ ਕੈਦੀ ਨੂੰ ਹਫ਼ਤੇ ਵਿਚ ਦੋ ਵਾਰੀ ਡੋਲੀ ਵਿਚ ਬਾਹਰ ਹਵਾ ਖੋਰੀ ਲਈ ਲਿਜਾਇਆ ਜਾ ਸਕਦਾ ਹੈ।"

ਹੈਰਾਨਗੀ ਦੀ ਗੱਲ ਹੈ ਕਿ ਭਾਰਤ ਦੀ ਅੰਗਰੇਜ਼ੀ ਸਰਕਾਰ, ਜੋ ਆਪਣੇ ਇਨਸਾਫ਼ ਦਾ ਢੰਡੋਰਾ ਸਾਰੀ ਦੁਨੀਆਂ ਵਿਚ ਪਿਟਦੀ ਰਹਿੰਦੀ ਸੀ—ਉਸਦੇ ਕੰਨਾਂ ਵਿਚ ਜੂੰ ਵੀ ਨਾ ਸਰਕੀ। ਉਸਨੇ ਰੈਜ਼ੀਡੈਂਟ ਕੋਂਸਲਰ, ਜੇਲ੍ਹ ਦੇ ਅਧਿਕਾਰੀਆਂ ਤੇ ਡਾਕਟਰਾਂ ਦੀਆਂ ਇਹ ਸਿਫ਼ਾਰਸ਼ਾਂ ਰੱਦੀ ਦੀ ਟੋਕਰੀ ਵਿਚ ਸੁਟ ਦਿਤੀਆਂ।

ਭਾਈ ਮਹਾਰਾਜ ਸਿੰਘ ਨੂੰ ਵਿਸ਼ਵਾਸ ਹੋ ਗਿਆ ਕਿ ਉਹਨਾਂ ਦੀ ਡਿਗ ਰਹੀ ਸਿਹਤ ਕਾਰਨ ਉਹ ਛੇਤੀ ਹੀ ਰੱਬ ਨੂੰ ਪਿਆਰੇ ਹੋ ਜਾਣਗੇ। ਇਸ ਲਈ ਉਸਨੇ ਆਪਣੀ ਪੰਜਾਬ ਵਿਚ ਰਹਿਣ ਵਾਲੇ ਸੇਵਕਾਂ ਨੂੰ ਆਪਣੇ ਮੌਜੂਦਾ ਹਾਲਤ ਬਾਰੇ ਚਿੱਠੀਆਂ ਲਿਖੀਆਂ। ਇਹ ਚਿੱਠੀਆਂ ਗਵਰਨਰ ਨੇ ਭਾਰਤ ਸਰਕਾਰ ਨੂੰ ਆਪਣੇ ਨੋਟ ਰਾਹੀਂ ਭੇਜ ਦਿਤੀਆਂ ਕਿ ਇਹਨਾਂ ਨੂੰ ਸਬੰਧਤ ਵਿਅਕਤੀਆਂ ਨੂੰ ਪੁਚਾ ਦਿਤਾ ਜਾਏ।

"ਜੇਲ੍ਹ ਦੇ ਡਾਕਟਰ ਨੇ ਆਪਣੀ ਜਨਵਰੀ ੧੯੫੩ ਦੀ ਰੀਪੋਰਟ ਵਿਚ ਲਿਖਿਆ—"ਭਾਈ ਮਹਾਰਾਜ ਸਿੰਘ ਅੰਨ੍ਹੇ ਹੋ ਚੁਕੇ ਹਨ। ਮੋਤੀਏ ਦਾ ਅਪ੍ਰੇਸ਼ਨ ਕਰਨ ਨਾਲ ਵੀ ਉਹਨਾਂ ਦੇ ਠੀਕ ਹੋਣ ਦੀ ਕੋਈ ਆਸ ਨਹੀਂ।"

ਇਸ ਤੋਂ ਦੋ ਸਾਲ ਮਗਰੋਂ ਭਾਈ ਮਹਾਰਾਜ ਸਿੰਘ ਦੀ ਜ਼ਬਾਨ ਵਿਚ ਕੈਂਸਰ ਹੋ ਗਿਆ। ਜਿਸਨੇ ੧੯੫੬ ਨੂੰ ਖਤਰਨਾਕ ਰੂਪ ਧਾਰਨ ਕਰ ਲਿਆ। ਸਰਜਨ—ਜੇ. ਕੋਪਰ ਨੇ ਪਹਿਲੀ ਜੁਲਾਈ ੧੯੫੬ ਨੂੰ ਆਪਣੀ ਰਿਪੋਰਟ ਵਿਚ ਲਿਖਿਆ— "ਭਾਈ ਮਹਾਰਾਜ ਸਿੰਘ ਦੀ ਸਿਹਤ ਬਹੁਤ ਵਿਗੜ ਗਈ ਹੈ। ਉਸਦੀ ਜ਼ਬਾਨ ਦੇ ਖੱਬੇ ਪਾਸੇ ਗਿੱਲਟੀਆਂ ਬਣ ਗਈਆਂ ਹਨ। ਉਹਨਾਂ ਗਿਲਟੀਆਂ ਵਿਚ ਵੀ ਕੈਂਸਰ ਹੈ। ਦੋ-ਤਿੰਨ ਹਫਤਿਆਂ ਤੋਂ ਉਹਨਾਂ ਨੇ ਬਹੁਤ ਥੋੜ੍ਹਾ ਖਾਣਾ ਖਾਧਾ ਹੈ। ਮੇਰੀ ਸਿਫਾਰਸ਼ ਹੈ ਕਿ ਇਹਨਾਂ ਦੋਹਾਂ ਕੈਦੀਆਂ ਨੂੰ ਹਵਾ ਬਦਲਣ ਦੀ ਆਗਿਆ ਦੇਣੀ ਚਾਹੀਦੀ ਹੈ। ਕੈਂਸਰ ਦੇ ਫੋੜੇ ਦੀ ਬੂ ਸਾਰੇ ਕਮਰੇ ਵਿਚ ਫੈਲੀ ਹੋਈ ਹੈ। ਭਾਈ ਮਹਾਰਾਜ ਸਿੰਘ ਦੀ ਸਿਹਤ ਬਹੁਤ ਕਮਜ਼ੋਰ ਹੋ ਗਈ ਹੈ, ਇਸ ਲਈ ਇਹਨਾਂ ਨੂੰ ਹਫ਼ਤੇ ਵਿਚ ਦੋ-ਤਿੰਨ ਵਾਰ ਸ਼ਹਿਰ ਤੋਂ ਦੂਰ ਪਿੰਡਾਂ ਵਿਚੋਂ ਕਿਸੇ ਬਘੀ ਵਿਚ ਲਿਜਾਇਆ ਜਾਵੇ।"

ਡਾਕਟਰ ਤੇ ਗਵਰਨਰ ਦੀ ਇਸ ਸਿਫਾਰਸ਼ ਦਾ ਵੀ ਭਾਰਤ ਸਰਕਾਰ ਤੇ ਕੋਈ ਅਸਰ ਨਾ ਹੋਇਆ। ਮਹਾਂਪੁਰਸ਼ ਸੰਤ ਮਹਾਰਾਜ ਸਿੰਘ ਦੀ ਕਿਸਮਤ ਵਿਚ ਇੰਨੀ ਆਜ਼ਾਦੀ ਮਾਣਨਾ ਵੀ ਸ਼ਾਇਦ ਕੁਦਰਤ ਨੇ ਨਹੀਂ ਸੀ ਲਿਖਿਆ।

ਦੇਸ਼ ਦੀ ਆਜ਼ਾਦੀ ਦੇ ਘੁਲਾਟੀਏ ਮਹਾਨ ਸੰਤ ਮਹਾਰਾਜ ਸਿੰਘ ਜੀ ਆਪਣੇ ਵਤਨ ਤੋਂ ਹਜ਼ਾਰਾਂ ਮੀਲ ਦੀ ਦੂਰੀ ਤੇ ਸਿੰਘਾਪੁਰ ਵਿਖੇ ੧੫ ਜੁਲਾਈ ੧੯੫੬ ਨੂੰ ਅਕਾਲ ਚਲਾਣਾ ਕਰ ਗਏ। ਇਹ ਕਿੰਨੀ ਬਦਕਿਸਮਤੀ ਹੈ ਕਿ ਉਸ ਸੰਤ ਸਿਪਾਹੀ ਤੇ ਵਤਨ ਦੇ ਸ਼ੈਦਾਈ ਸੰਤ ਬੀਰ ਸਿੰਘ ਦੀ ਗੱਦੀ ਤੇ ਬੈਠੇ ਮਹਾਂਪੁਰਸ਼ ਸੰਤ ਮਹਾਰਾਜ ਸਿੰਘ ਬਾਰੇ ਲੋਕਾਂ ਨੂੰ ਬਹੁਤ ਘਟ ਜਾਣਕਾਰੀ ਹੈ। ਇਤਿਹਾਸ ਵੀ ਉਹਨਾਂ ਦੀ ਦੇਣ ਬਾਰੇ ਖ਼ਾਮੋਸ਼ ਹੈ—ਆਪਣੇ ਪਿਆਰੇ ਵਤਨ ਨੂੰ ਵੀ ਨਾ ਹੋਣ ਦੇ ਬਰਾਬਰ ਜਾਣਕਾਰੀ ਹੈ। ਸਾਡਾ ਵਿਸ਼ਵਾਸ ਹੈ ਕਿ ਇਤਿਹਾਸ ਦੇ ਇਹਨਾਂ ਖ਼ੂਨੀ ਪੱਤਰਿਆਂ ਨੂੰ ਪੜ੍ਹ ਕੇ ਪੰਜਾਬੀ ਸਾਹਿਤਕਾਰ ਤੇ ਖਾਸ ਕਰਕੇ ਸਿਖ ਪੰਥ ਘਟੋ ਘਟ ਉਨ੍ਹਾਂ ਦੀ ਸ਼ਹਾਦਤ ਦੇ ਦਿਵਸ ੧੫ ਜੁਲਾਈ ਨੂੰ ਉਹਨਾਂ ਨੂੰ ਯਾਦ ਕਰ ਲਿਆ ਕਰੇ ਤੇ ਅੰਮ੍ਰਿਤਸਰ, ਜਲੰਧਰ ਜਾਂ ਹੋਸ਼ਿਆਰਪੁਰ ਸ਼ਹਿਰ ਵਿਚ ਉਸ ਵਤਨ ਦੇ ਪਰਵਾਨੇ ਮਹਾਨ ਸ਼ਹੀਦ ਦਾ ਬੁੱਤ ਲਗਾਇਆ ਜਾਏ, ਤਾਂ ਜੋ ਆਂਦੇ ਜਾਂਦੇ ਲੋਕ ਉਸ ਸੂਰਮੇ, ਬਹਾਦਰ, ਇਨਕਲਾਬੀ ਤੇ ਦੇਸ਼-ਭਗਤ ਨੂੰ ਪ੍ਰਨਾਮ ਕਰ ਸਕਿਆ ਕਰਨ।

ਸ਼ਾਲਾ! ਸਾਡਾ ਇਹ ਮਹਾਨ ਸ਼ਹੀਦ ਸੰਤ ਮਹਾਰਾਜ ਸਿਂਘ ਅਮਰ ਰਹੇ।

### ਹਵਾਲੇ ਅਤੇ ਟਿੱਪਣੀਆਂ

1. ਸਿਖ ਰਾਜ ਦਾ ਪਤਨ ਸਫਾ ੧੭੪
2. ਖੁਫੀਆ ਮਸ਼ਵਰੇ-ਮਿਤੀ ੩੧ ਜੁਲਾਈ ੧੯੫੦
3. ਖੁਫੀਆ ਚਿੱਠੀ-ਨੰਬਰ ੭੯, ਤਰੀਕ ੨੬ ਅਗਸਤ ੧੯੫੩ ਭਾਈ ਮਹਾਰਾਜ ਸਿੰਘ -ਲੇਖਕ : ਐਮ. ਐਲ. ਆਹਲੂਵਾਲੀਆ
4. ਖੁਫੀਆ ਪੱਤਰ ਨੰ: ੯੪ ਮਿਤੀ ੨੮-੨-੧੯੫੪
5. ਖੁਫੀਆ ਪੱਤਰ -੨੨੫, ਮਿਤੀ ੨੯ ਅਗਸਤ ੧੯੫੬

*—ਪਿਆਰਾ ਸਿੰਘ ਦਾਤਾ*
*੮੦/੧੪ ਬੀ, ਮਾਲਵੀਆ ਨਗਰ*
*ਨਵੀਂ ਦਿੱਲੀ 10017*

# ਸੁਪਨੇ ਵਾਲੀ ਧਰਤੀ

—ਰਤਨ ਸਿੰਘ

ਸੰਨ ਯਾਦ ਨਹੀਂ। ਏਨਾ ਯਾਦ ਏ ਕਿ ਪਾਕਿਸਤਾਨ ਬਣਨ ਤੋਂ ਬਾਅਦ ਦੁਖਾਂ ਦੀ ਜਿਹੜੀ ਵਾਛੜ ਹੋਈ ਸੀ, ਉਸ ਨਾਲ ਮੇਰਾ ਤਨ ਤੇ ਮਨ ਦੋਵੇਂ ਅਜੇ ਭਿੱਜੇ ਹੋਏ ਸਨ। ਮੈਂ ਆਪਣੇ ਵੱਡੇ ਭਰਾ ਸ. ਗੋਪਾਲ ਸਿੰਘ ਹੁਰਾਂ ਨੂੰ ਖਲੀਜ ਕੱਛ ਵਿਚ ਮਿਲਣ ਗਿਆ ਸਾਂ, ਜਿਥੇ ਉਹ ਕੰਡਲਾ ਪੋਰਟ ਦੀ ਉਸਾਰੀ ਲਈ ਰੇਲਵੇ ਲਾਈਨ ਵਿਛਾਉਣ ਵਾਸਤੇ ਸਰਵੇ ਦੇ ਕੰਮ ਵਿਚ ਰੁੱਝੇ ਹੋਏ ਸਨ।

ਮੈਂ ਸਮੁੰਦਰ ਦੇ ਕੰਢੇ ਇਕੱਲਾ ਘੁੰਮ ਰਿਹਾ ਸਾਂ ਕਿ ਸਮੁੰਦਰ ਦੀਆਂ ਲਹਿਰਾਂ ਤੋਂ ਪ੍ਰੇਰਿਤ ਹੋ ਕੇ ਮੇਰੇ ਉਦਾਸ ਮਨ ਵਿਚ ਇਕ ਲਹਿਰ ਜਿਹੀ ਉਠੀ ਤੇ ਮੈਂ ਕੁਝ ਗੁਣਗੁਣਾਣਾ ਚਾਹਿਆ। ਪਰ ਕੋਈ ਸ਼ਿਅਰ ਤਾਂ ਕਿਤੇ ਰਿਹਾ, ਕੋਈ ਪੰਕਤੀ ਵੀ ਯਾਦ ਨਹੀਂ ਸੀ ਆ ਰਹੀ। ਦਿਮਾਗ਼ ਸੁੰਞੇ ਘਰ ਵਾਂਗੂੰ ਖਾਲੀ ਸੀ।

ਮੈਂ ਹੈਰਾਨ। ਮੈਨੂੰ ਕੀ ਹੋ ਗਿਐ। ਮੈਂ ਨੌ ਦਸ ਸਾਲ ਦੀ ਉਮਰ ਤੋਂ ਹੀ ਵਾਰਿਸ ਸ਼ਾਹ, ਕਾਦਰਯਾਰ, ਪੀਲੂ, ਦਮੋਦਰ ਆਦਿ ਦੇ ਲਿਖੇ ਹੋਏ ਕਿੱਸੇ ਆਪਣੀ ਛੋਟੀ ਦਾਦੀ ਨੂੰ ਪੜ੍ਹ ਕੇ ਸੁਣਾਉਂਦਾ ਹੁੰਦਾ ਸਾਂ। ਤੇ ਮੈਨੂੰ ਉਹਨਾਂ ਦੇ ਕਈ ਛੰਦ ਯਾਦ ਵੀ ਸਨ। ਪੂਰਨ ਭਗਤ ਦੀ ਮਾਂ ਇੱਛਰਾਂ ਦੇ ਦਿਲ ਦਾ ਦਰਦ ਜਦ ਕਾਦਰ ਯਾਰ ਦੇ ਹਰਫ਼ਾਂ ਵਿਚ ਢਲ ਕੇ ਮੇਰੀ ਦਾਦੀ ਦੇ ਦਿਲ ਵਿਚ ਉਤਰ ਜਾਂਦਾ ਤਾਂ ਓਹਦੀਆਂ ਅੱਖਾਂ ਵਿਚੋਂ ਅੱਥਰੂਆਂ ਦੀ ਬਰਸਾਤ ਵਰ੍ਹ ਪੈਂਦੀ। ਨਾਲ ਹੀ ਮੇਰਾ ਗਲਾ ਵੀ ਭਰ ਜਾਂਦਾ ਅਤੇ ਮੇਰੀਆਂ ਅੱਖਾਂ ਵਿਚੋਂ ਵੀ ਟਪ-ਟਪ ਹੰਝੂ ਕਿਰ ਕੇ ਕਾਦਰਯਾਰ ਦੇ ਹਰਫ਼ਾਂ ਨੂੰ ਛੁਆ ਦੇਂਦੇ।

ਤੇ ਹੁਣ ਸਮੁੰਦਰ ਦੇ ਕੰਢੇ ਮੈਂ ਰੋ ਰਿਹਾ ਸਾਂ- ਕਾਦਰਯਾਰ ਦੇ ਮੋਤੀਆਂ ਵਰਗੇ ਕੀਮਤੀ ਅੱਖਰਾਂ ਨੂੰ ਭੁੱਲ ਕੇ। ਮੈਨੂੰ ਹੁਣ ਤਕ ਆਪਣੀ ਜ਼ਮੀਨ, ਹਵਾਈ ਜਹਾਜ਼ ਵਾਂਗੂੰ ਵੱਡਾ ਸਾਰਾ ਮਕਾਨ, ਤੇ ਗਾਈਆਂ ਬੰਨ੍ਹਣ ਵਾਲੀ ਹਵੇਲੀ ਦੇ ਹੀ ਪਾਕਿਸਤਾਨ ਵਿਚ ਰਹਿ ਜਾਣ ਦਾ ਦੁਖ ਖਾਈ ਜਾ ਰਿਹਾ ਸੀ। ਇਹ ਪਤਾ ਹੀ ਨਹੀਂ ਸੀ ਲੱਗਾ ਕਿ ਮੇਰਾ ਦਿਮਾਗ਼ ਮੇਰੀ ਆਤਮਾ ਦੀ ਖੁਰਾਕ ਤੋਂ ਵੀ ਸੱਖਣਾ ਹੋ ਚੁੱਕਾ ਸੀ।

ਕੁਝ ਗੁਣਗੁਣਾਣ ਦੀ ਖਾਹਿਸ਼ ਨੂੰ ਪੂਰਾ ਕਰਨ ਲਈ ਮੈਂ ਪੰਜਾਬੀ ਵਿਚ ਪਹਿਲੀ ਕਵਿਤਾ ਰਚੀ। ਇਸ ਤਰ੍ਹਾਂ ਮੇਰੇ ਅਦਬੀ ਸਫ਼ਰ ਦਾ ਆਰੰਭ ਹੋ ਗਿਆ। ਸੰਨ ੧੯੬੦-੬੨ ਤਕ ਮੇਰੀਆਂ ਪੰਜਾਬੀ ਕਵਿਤਾਵਾਂ 'ਚੇਤਨਾ', 'ਪ੍ਰੀਤਮ', 'ਫਤਹਿ' ਅਤੇ ਹੋਰ ਕਈ ਪਰਚਿਆਂ ਤੋਂ ਇਲਾਵਾ, ਪ੍ਰੋਫੈਸਰ ਮੋਹਨ ਸਿੰਘ ਦੇ 'ਪੰਜ ਦਰਿਆਂ' ਵਿਚ ਛਪਦੀਆਂ ਰਹੀਆਂ।

ਇਕ ਗੀਤ 'ਆਈ ਮਿਲਣ ਦੀ ਰਾਤ' ਤੇ ਪ੍ਰੋਫੈਸਰ ਮੋਹਨ ਸਿੰਘ ਏਨਾਂ ਰੀਝੇ ਕਿ ਉਹਨਾਂ ਨੇ ਇਸ ਗੀਤ ਦੀ ਪ੍ਰਸ਼ੰਸਾ ਚਿੱਠੀ ਵਿਚ ਲਿਖ ਭੇਜੀ। ਉਹ ਖਤ ਕਈ ਮਹੀਨੇ ਜੇਬ ਵਿਚ ਰਖ ਕੇ ਮੈਂ ਲਖਨਊ ਦੇ ਕਹਾਣੀਕਾਰ ਸਾਥੀਆਂ ਉਤੇ ਰੋਅਬ ਪਾਉਂਦਾ ਰਿਹਾ।

੧੯੫੩ ਵਿਚ ਉਰਦੂ ਵਿਚ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ ਸਨ। ਕਹਾਣੀ ਦੇ ਆਲੋਚਕਾਂ ਨੇ ਆਪਣੇ ਲੇਖਾਂ ਵਿਚ ਮੇਰਾ ਜ਼ਿਕਰ ਕਰਨਾ ਸ਼ੁਰੂ ਕਰ ਦਿੱਤਾ ਸੀ। ਏਧਰ ਪੰਜਾਬੀ ਦੇ ਇਕ-ਅਧ ਮਜ਼ਮੂਨ ਵਿਚ ਮੇਰੀ ਪੰਜਾਬੀ ਸ਼ਾਇਰੀ ਦਾ ਜ਼ਿਕਰ ਵੀ ਹੋਇਆ ਸੀ। ਮੈਨੂੰ ਦੋਵੇਂ ਪਾਸੇ ਆਪਣਾ ਭਵਿਖ ਉੱਜਲ ਦਿਸਣ ਲਗ ਪਿਆ ਸੀ। ਪਰ ੧੯੬੦-੬੨ ਦੇ ਲਾਗੇ-ਤਾਗੇ ਜਦ ਕਵਿਤਾ-ਅਕਵਿਤਾ, ਕਹਾਣੀ-ਅਕਹਾਣੀ ਦੀ ਲਹਿਰ ਚਲੀ ਤਾਂ ਮੈਂ ਮਹਿਸੂਸ ਕੀਤਾ ਕਿ ਮੈਨੂੰ ਇਕ ਪਾਸੇ ਹੋ ਜਾਣਾ ਚਾਹੀਦਾ ਹੈ— ਜਾਂ ਕਹਾਣੀ ਲਿਖਾਂ ਜਾਂ ਕਵਿਤਾ। ਆਪਣੀ ਪੰਜਾਬੀ ਸ਼ਾਇਰੀ ਬਾਰੇ ਮੈਂ ਸੋਚਿਆ ਕਿ ਪੰਜਾਬ ਨਾਲ ਰਿਸ਼ਤਾ ਕਟ ਜਾਣ ਨਾਲ ਅਤੇ ਪੰਜਾਬੀ ਭਾਸ਼ਾ ਤੇ ਸਭਿਅਤਾ ਤੋਂ ਦੂਰ ਹੋ ਜਾਣ ਕਰਕੇ ਸ਼ਾਇਦ ਮੈਂ ਪੰਜਾਬੀ ਕਵਿਤਾ ਨਾਲ ਇਨਸਾਫ਼ ਨਾ ਕਰ ਸਕਾਂ। ਏਸ ਲਈ ਮੈਂ ਕਹਾਣੀ ਦਾ ਹੋ ਕੇ ਰਹਿ ਗਿਆ।

ਫੇਰ ਵੀ ਕਦੇ-ਕਦਾਈਂ ਪੰਜਾਬੀ ਵਿਚ ਨਜ਼ਮਾਂ ਲਿਖਦਾ ਰਿਹਾ, ਜੋ ਅੰਮ੍ਰਿਤਾ ਪ੍ਰੀਤਮ ਜੀ ਦੇ ਪਰਚੇ 'ਨਾਗਮਣੀ' ਵਿਚ ਛਪਦੀਆਂ ਰਹੀਆਂ। ਪਰ ਇਹਨਾਂ ਵਿਚ ਫ਼ਾਸਲਾ ਏਨਾਂ ਸੀ ਕਿ ਮੇਰੀ ਪੰਜਾਬੀ ਸ਼ਾਇਰੀ ਵਿਚ ਕੋਈ ਪਹਿਚਾਣ ਨਾ ਬਣ ਸਕੀ।

ਇਸ ਦੌਰਾਨ ਮੈਂ ਦੋ ਲੰਮੀਆਂ ਨਜ਼ਮਾਂ ਵੀ ਲਿਖੀਆਂ ਤੇ ਕੋਈ ਦੋ ਸੌ ਦੇ ਕਰੀਬ ਦੋਹੇ ਵੀ। ਦੋਹੇ ਲਿਖਣ ਬਾਰੇ ਤਾਂ ਮੈਂ ਕਦੇ ਸੋਚਿਆ ਵੀ ਨਹੀਂ ਸੀ। ਉਹ ਤਾਂ ਇੰਜ ਹੋਇਆ ਕਿ ਜਦ ਮੈਂ ਗੁਰੂ ਗ੍ਰੰਥ ਸਾਹਿਬ ਦਾ ਉਰਦੂ ਵਿਚ ਅਨੁਵਾਦ ਕੀਤਾ ਤਾਂ ਮਨ ਉਸ ਸਾਂਚੇ ਵਿਚ ਏਨਾ ਢਲਿਆ ਕਿ ਇਹ ਦੋਹੇ ਮੈਨੂੰ

ਪ੍ਰਸ਼ਾਦ ਦੇ ਰੂਪ ਵਿਚ ਹਾਸਿਲ ਹੋਏ।

ਸੰਨ ੧੯੮੨-੮੩ ਵਿਚ ਜਦ ਮੈਂ ਵਿਸ਼ਾਖਾਪਟਨਮ ਵਿਚ ਸਾਂ ਤਾਂ ਇਕ ਗੀਤ ਲਿਖਿਆ ਸੀ, ਜਿਸ ਦੇ ਬੋਲ ਸਨ 'ਚਲ ਜਿੰਦੇ ਉਠ ਚਲੀਏ'। ਇਹ ਗੀਤ ਮੈਨੂੰ ਬੜਾ ਪਸੰਦ ਸੀ। ਸ੍ਰੀਨਗਰ ਦੇ ਇਕ ਕਲਾਕਾਰ ਨੇ ਉਹ ਗਾਇਆ ਵੀ। ਪਰ ਫੇਰ ਪਤਾ ਨਹੀਂ ਕੀ ਹੋਇਆ, ਕਾਫ਼ੀ ਦਿਨਾਂ ਬਾਅਦ ਉਸ ਗੀਤ ਦੀ ਯਾਦ ਆਈ ਤਾਂ ਪਤਾ ਲੱਗਾ ਕਿ ਉਹ ਗੀਤ ਕਿਧਰੇ ਗਵਾਚ ਗਿਆ ਏ। ਹੁਣ ਯਾਦ ਕਰਦਾ ਹਾਂ ਤਾਂ ਉਸ ਦੇ ਸਿਰਫ਼ ਇਹ ਬੋਲ ਹੀ ਯਾਦ ਆ ਰਹੇ ਨੇ :

ਚਲ ਜਿੰਦੇ ਉਠ ਚਲੀਏ।
ਧਰਤੀ ਨੂੰ ਬੋਝੇ ਵਿਚ ਪਾ ਕੇ
ਸਾਗਰ ਨੂੰ ਵੀ ਉਂਗਲੀ ਲਾ ਕੇ
ਬ੍ਰਹਿਮੰਡਾਂ ਤੋਂ ਅੱਗੇ ਜਾ ਕੇ
ਨਵਾਂ ਪੜਾਅ ਕੋਈ ਮੱਲੀਏ।

ਇਹ ਵੀ ਸ਼ਾਇਦ ਮੇਰੀਆਂ ਮੌਲਿਕ ਸਤਰਾਂ ਨਹੀਂ।
ਫੇਰ ਮੈਂ ਇਸ ਗੀਤ ਨੂੰ ਦੋਬਾਰਾ ਰਚਣ ਦੀ ਕੋਸ਼ਿਸ਼ ਵੀ ਕੀਤੀ:

ਇਸ ਪੱਤਣ ਤੋਂ ਜੀਅ ਘਬਰਾਏ
ਗੋਰੀ ਨੇ ਉਸ ਪਾਰ ਬੁਲਾਏ
ਬਾਹਾਂ ਦੇ ਪਤਿਵਾਰ ਬਣਾ ਕੇ
ਤਨ ਦਾ ਬੇੜ੍ਹਾ ਠੱਲ੍ਹੀਏ।
ਚਲ ਜਿੰਦੇ ਉਠ ਚਲੀਏ।

ਗਿਣਤੀ ਦੇ ਸਭ ਹਿੰਨਸੇ ਸੌੜੇ
ਜਿੰਨੇ ਮਿੱਠੇ, ਓਨੇ ਹੀ ਕੌੜੇ
ਗਿਣਤੀ ਦੇ ਸਭ ਲੇਖੇ ਭੁੱਲ ਕੇ
ਸ਼ੂਨਯ ਦੇ ਵਿਚ ਜਾ ਰਲੀਏ
ਚਲ ਜਿੰਦੇ ਉਠ ਚਲੀਏ।

ਇਹ ਪੰਕਤੀਆਂ ਸੁਣ ਕੇ ਮੇਰੀ ਬੀਵੀ ਨੇ ਕਿਹਾ, 'ਨਹੀਂ, ਉਹ ਗੱਲ ਨਹੀਂ ਬਣੀ।'

ਏਸ ਗੀਤ ਦੇ ਗਵਾਚ ਜਾਣ ਨਾਲ ਇਹ ਅਹਿਸਾਸ ਹੋਇਆ ਕਿ ਮੈਂ ਆਪਣਾ ਬਾਕੀ ਬਚਿਆ ਪੰਜਾਬੀ ਕਵਿਤਾਵਾਂ ਦਾ ਸਰਮਾਇਆ ਸਾਂਭ ਲਵਾਂ।

ਇਸ ਦਾ ਨਤੀਜਾ, ਇਹ ਪੁਸਤਕ, ਪਾਠਕਾਂ ਨੂੰ ਭੇਟ ਹੈ।

*(ਪੁਸਤਕ 'ਸੁਪਨੇ ਵਾਲੀ ਧਰਤੀ' ਦੀ ਭੂਮਿਕਾ)*

## ਸੁਪਨੇ ਵਾਲੀ ਧਰਤੀ

ਇਕ ਧਰਤੀ ਮੇਰੇ ਸੁਪਨੇ ਅੰਦਰ
ਕਦੀ ਕਦੀ ਆ ਜਾਂਦੀ।
ਜਿਸ ਦੀ ਮਿੱਠੀ ਇਕ ਦੀਦ ਤੋਂ
ਰੂਹ ਮੇਰੀ ਨਸ਼ਿਆਂਦੀ।

ਧਰਤੀ ਜਿੱਥੇ ਪਹਿਲੀ ਵਾਰੀ
ਨੈਣ ਆਪਣੇ ਖੋਲ੍ਹੇ,
ਅਜ ਉਹ ਮੇਰੇ ਨੈਣਾਂ ਕੋਲੋਂ
ਹਾਏ ਕਿਉਂ ਹੋ ਗਈ ਓਹਲੇ।

ਵਾਹ ਵੰਡ ਇਹ ਵਤਨ ਮੇਰੇ ਦੀ
ਵਾਹ ਰਾਜਸੀ ਚਾਲਾਂ,
ਕੀ ਆਖਾਂ ਕੁਝ ਵੱਸ ਨਾ ਚਲੇ
ਕਿੱਦਾਂ ਜੋੜ ਬਹਾਲਾਂ।

ਧਰਤੀ ਜਿਥੇ ਜੰਮਿਆ ਪਲਿਆ
ਤੱਕੀਆਂ ਕਈ ਬਹਾਰਾਂ,
ਖਿੱਦੋ, ਖੂੰਡੀ, ਗੁੱਲੀ ਡੰਡਾ,
ਖੇਡਿਆ ਰਲ ਕੇ ਯਾਰਾਂ।

ਘੁਮਿਆਰਾਂ ਵਾਲੇ ਬਰਨੇ ਜਿੱਥੇ
ਝੰਡੇ ਸ਼ਾਹ ਦਾ ਦੇਰਾ,
ਸਾਡੇ ਖੂਹ ਦੇ ਪਰਲੇ ਪਾਸੇ
ਅੰਬੀ ਵਾਲਾ ਮੇਰਾ।

ਬਰਨੇ ਜਿੱਥੇ ਬਹਿੰਦੀ ਸੀ
ਇਕ ਪਾਸੇ ਵਾਲੀ ਟੋਲੀ,
ਦੇਰਾ ਜਿਥੇ ਖੇਡਦੇ ਸੀ ਨਿਤ
ਚੀਚੋ ਚੀਚ ਕਚੋਲੀ।

ਅੰਬੀ ਜਿਸ ਤੋਂ ਅੰਬ ਤੋੜਦੇ
ਫ਼ਜਲੇ ਸੀ ਆ ਫੜਿਆ,
ਮੇਰਾ ਜਿੱਥੇ ਨਿੱਕੇ ਹੁੰਦੇ
ਠੂਹਾਂ ਸੀ ਇਕ ਲੜਿਆ।

ਅਜ ਮੈਨੂੰ ਜਦ ਓਸ ਧਰਤ ਦੀ
ਯਾਦ ਕਦੇ ਆ ਜਾਏ,
ਦਿਲ ਮੇਰਾ ਅੰਬਰ ਬਣ ਕੇ
ਨੈਣਾਂ ਥੀਂ ਵਹਿ ਜਾਏ।
ਗਲੀ ਗਲੀ ਦੀ ਯਾਦ ਏ

ਮੇਰੇ ਸੀਨੇ ਦੇ ਵਿਚ ਵੱਸੀ,
ਕੀ ਤਬੇਲਾ ਜ਼ੈਲਦਾਰਾਂ ਦਾ
ਕੀ ਕਾਮਿਆਂ ਦੀ ਠੱਠੀ।

ਮਿਲ ਜਾਂਦਾ ਸੀ ਨੇੜੇ ਹੋਏ
ਜਦ ਕਦ ਬਾਬਾ ਮਾਖਾ,
ਕਹਿੰਦਾ ਸੀ ਉਹ "ਘਰ ਨਹੀਂ ਜਾਂਦਾ"
ਹੋ ਕੇ ਲੋਹਾ ਲਾਖਾ।

ਅੱਲਾ ਰੱਖੇ, ਜਵਾਨੀ ਮਾਣੇਂ
ਉਮਰਾ ਦੂਣ ਸਵਾਈ,
ਸੀਸਾਂ ਦੇਂਦੀ ਥੱਕਦੀ ਨਹੀਂ ਸੀ
ਬੁੱਢੀ ਸਰਾਜਾਂ ਦਾਈ।

ਨਿਕੀਆਂ ਨਿਕੀਆਂ ਯਾਦਾਂ ਜਿਦਾਂ
ਮਿੱਠੀਆਂ ਮਿੱਠੀਆਂ ਛਾਵਾਂ,
ਇਕ ਇਕ ਨਿੱਕੀ ਯਾਦ ਦੇ ਬਦਲੇ
ਜੀਵਨ ਭੁਲਦਾ ਜਾਵਾਂ।

ਸੁਪਨੇ ਦੇ ਵਿਚ ਭੌਰਾ ਭੌਰਾ
ਉਸ ਧਰਤ ਤੇ ਘੁੰਮਾਂ
ਰੁੱਖਾਂ ਨੂੰ ਮੈਂ ਜੱਫੀਆਂ ਪਾਵਾਂ
ਢੱਠੀਆਂ ਕੰਧਾਂ ਚੁੰਮਾਂ।

ਟੁਟ ਟੁਟ ਜਾਂਦੇ ਸੁਪਨੇ ਮੇਰੇ
ਭੁਲ ਭੁਲ ਜਾਂਦੀਆਂ ਯਾਦਾਂ,
ਜਿਉਂ ਜਿਉਂ ਧੀਰਜ ਦਿਲ ਨੂੰ ਦੇਵਾਂ,
ਤਿਉਂ ਤਿਉਂ ਪੈਣ ਤਰਾਟਾਂ।

ਏਸ ਧਰਤ ਦੀ ਹਿੱਕ ਦੇ ਉੱਤੇ
ਲੀਕ ਕਿਸੇ ਨੇ ਵਾਹੀ,
ਪੈਰਾਂ ਕੋਲੋਂ ਰਾਹ ਨੇ ਨਿੱਖੜੇ
ਰਾਹਾਂ ਕੋਲੋਂ ਰਾਹੀ।

ਬੋਲੀਆਂ ਕੋਲੋਂ ਬੋਲੀ ਨਿਖੜੇ
ਹਾਣੀਆਂ ਕੋਲੋਂ ਹਾਣੀ,
ਕਿੱਥੋਂ ਤੀਕ ਮੈਂ ਦੱਸਾਂ ਯਾਰੋ
ਲੰਮੀ ਰਾਮ ਕਹਾਣੀ।

ਇੱਕ ਧਰਤੀ ਮੇਰੇ ਸੁਪਨੇ ਅੰਦਰ
ਕਦੀ ਕਦੀ ਆ ਜਾਂਦੀ
ਜਿਸ ਦੀ ਮਿੱਠੀ ਇਕ ਦੀਦ ਤੋਂ
ਰੂਹ ਮੇਰੀ ਨਸ਼ਿਆਂਦੀ।

# ਦੋਹੇ

—*ਰਤਨ ਸਿੰਘ*

(ਲੇਖਕ ਨੇ ਬਚਪਨ ਦੇ ਨਾਂਅ 'ਰੱਤੀ' ਨੂੰ ਤਖ਼ੱਲਸ ਵਜੋਂ ਵਰਤਿਆ ਹੈ)

* ਗਿੜਦੇ ਖੂਹ ਨੂੰ ਦੇਖਕੇ, ਰੱਤੀ ਗਿਆ ਖਲੋ।
  ਆਵਣ ਟਿੰਡਾਂ ਭਰਕੇ, ਜਾਵਣ ਖਾਲੀ ਹੋ।
* ਬਚਪਨ ਦੇ ਵਿਚ ਸੁੰਘੀਆਂ, ਕਲੀਆਂ ਕੁਝ ਗੁਲਾਬ।
  ਸਾਡੀ ਕਿਸਮਤ ਵਿਚ ਬਸ, ਏਨਾ ਹੀ ਪੰਜਾਬ।
* ਆਪਣੇ ਖੂਹ ਦੀਆਂ ਮੂਲੀਆਂ, ਆਪਣੀ ਰਹੁ ਦੀ ਘਾਨ।
  ਰੱਤੀ ਇਹਨਾਂ ਸਾਹਮਣੇ, ਫਿੱਕੇ ਸਭ ਪਕਵਾਨ।
* ਬੁੱਢੇ ਦੇ ਕੰਨ ਪਈ ਸੀ, ਝਾਂਜਰ ਦੀ ਛਣਕਾਰ।
  ਤਦ ਤੋਂ ਦੇਂਦਾ ਪਿਆ ਏ, ਗੋਡਿਆਂ ਨੂੰ ਫਿਟਕਾਰ।
* ਰੱਤੀ ਭਰੀ ਪੰਚਾਇਤ ਵਿਚ, ਆਖੇ ਪਿਆ ਗਵਾਹ।
  ਸੰਤੂ, ਟੁੰਡੇ ਲਾਟ ਦੀ, ਕਰਦਾ ਨਹੀਂ ਪਰਵਾਹ।
* ਸਤਲੁਜ ਕਹੇ ਬਿਆਸ ਨੂੰ, ਸੁਣ ਓਏ ਮੇਰੇ ਯਾਰ।
  ਦੋ ਜਣਿਆਂ ਤੇ ਪੈ ਗਿਆ, ਪੰਜ ਜਣਿਆਂ ਦਾ ਭਾਰ।
* ਬੁੱਢਾ ਰੌਲਾ ਪਾ ਰਿਹੈ, ਆਵਾ ਗਿਆ ਏ ਊਤ।
  ਕੁੜੀਆਂ ਮੁੰਡੇ ਰਲਕੇ, ਤੋੜਨ ਪਏ ਸ਼ਹਿਤੂਤ।
* ਪੁਛਿਆ ਮੈਂ ਇਤਿਹਾਸ ਤੋਂ, ਹੈ ਸਭ ਤੋਂ ਵੱਡਾ ਕੌਣ?
  ਬਿਟ ਬਿਟ ਵੇਖੀ ਜਾ ਰਿਹੈ, ਐਸਾ ਹੋਇਆ ਮੌਨ!
* ਨਿੱਕਾ ਤਿਣਕਾ ਘਾਹ ਦਾ, ਵਿਚੋਂ ਬਹੁਤ ਬੜਾ।
  ਠੇਡੇ ਖਾ ਕੇ ਜਗਤ ਦੇ, ਰਹਿੰਦਾ ਹਰਾ ਭਰਾ।
* ਪੱਥਰ ਤੇ ਲਿਖਵਾ ਲਿਆ, ਸਿਕੰਦਰ ਆਪਣਾ ਨਾਂ।
  ਵਕਤ ਨੇ ਪੁੱਛਿਆ 'ਕੌਣ ਤੂੰ, ਰਹਿਣੈਂ ਕਿਹੜੀ ਥਾਂ?'
* "ਵੇਖਣ ਆਇਆ ਜਗਤ ਤਮਾਸ਼ਾ ਵੇਖ ਵੇਖ ਖੁਸ਼ ਹੋਵਾਂ।
  ਜਾਣ ਦਾ ਜਦ ਵੀ ਚੇਤਾ ਆਵੇ, ਅੱਥਰੂ ਭਰ ਭਰ ਰੋਵਾਂ।"
* ਜ਼ਿੰਦਗੀ ਪੁੱਛੇ ਮੌਤ ਨੂੰ ਕਿਤਨਾ ਤੇਰਾ ਕਾਜ।
  ਮੈਂ ਤੇ ਸਭ ਸਮੇਟਣਾ ਜਿੰਨਾ ਤੇਰਾ ਦਾਜ।

-0-

# ਬਾਜਾਂ ਤੋਂ ਕੀ ਡਰਨਾ

*ਮੂਲ ਪਾਠ: ਸੁਰਿੰਦਰ ਨਿਮਾਣਾ*
*ਭਾਵ ਅਨੁਵਾਦ: ਤੇਜਵੰਤ ਮਾਨ (ਡਾ:)*

ਚੁੰਨੀ ਨਵੀਂ ਨਕੋਰ,
ਆਪੂੰ ਕੀਤੀ ਮੈਲੀ।
ਕਿਥੋਂ ਮਾਰੇ ਲਿਸ਼ਕੋਰ,
ਚੁੰਨੀ ਨਵੀਂ ਨਕੋਰ।

ਕੁੱਛੜ ਚੁੱਕ ਬਲੂਰ,
ਸੁੱਟ ਮਾਰਿਆ ਦੂਰ।
ਆਪੂੰ ਬਾਪੂ ਨੇ,
ਕਿਥੋਂ ਬਚੂ ਬਲੂਰ।

ਕਾਲੇ ਭੂੰਡ ਨਿਗਲਦੇ,
ਸੋਹਣੇ ਫੁੱਲਾਂ ਦੀ ਖੁਸ਼ਬੂ।
ਕੋਇਲ ਕੂਕਦੀ ਨਾਹੀਂ,
ਬੇਬਸ ਮਾਲੀ ਝੂਰੇ।
ਸਮਾਂ ਨਿਕਲ ਗਿਆ ਦੂਰ,
ਕਿਥੋਂ ਬਚੂ ਅੰਬੀਆਂ ਦਾ ਬੂਰ।

ਖੁਸ਼ੀਆਂ ਰੰਗੀਆਂ ਚੂੜੀਆਂ,
ਹੁਣ ਨਾ ਵਿਕਣ ਬਾਜ਼ਾਰੀ।
ਚਾਨਣ ਹੋਇਆ ਅਲੋਪ,
ਹਨੇਰਾ ਘੁੱਪ ਹਨ੍ਹੇਰਾ।
ਉਲਰ ਉਲਰ ਪੈਂਦੀਆਂ ਬਾਹਾਂ,
ਜਿਉਂ ਕੁੜੀਆਂ ਕਤਣ ਛੋਪ।
ਕਿਥੋਂ ਬਚੂ ਇਹ ਲੋਕ।

ਧੁਰ ਅਸਮਾਨੀ ਸਹਿਮੇ,
ਬਿੱਟ ਬਿੱਟ ਤੱਕਣ ਤਾਰੇ।

ਧਰਤੀ ਦੀ ਬੁਕਲੇ ਸ਼ੈਤਾਨ,
ਇਹ ਬੰਬਾਂ ਦੇ ਮਾਲਕ।
ਮਨੁੱਖਤਾ ਦੇ ਹਤਿਆਰੇ,
ਆਪੇ ਕਰਨ ਕਮਾਲ।
ਕਿਥੋਂ ਬਚੂ ਅਕਾਲ।

ਭੁਖੀਆਂ ਚਿੜੀਆਂ ਦੀ ਇਹ ਡਾਰ,
ਕੰਧ ਓਹਲਿਓਂ ਤੱਕਦੀ ਚੋਗਾ।
ਚੋਗਾ ਬਾਜਾਂ ਦੇ ਵਿਚਕਾਰ,
ਉਡਣ ਦੇ ਲਈ ਪਰਾਂ ਨੂੰ ਤੋਲਨ।
ਬਾਜਾਂ ਤੋਂ ਕੀ ਡਰਨਾ,
ਚੰਗਾ ਭੁਖ ਦੇ ਨਾਲੋਂ।
ਬਾਜਾਂ ਦੇ ਸੰਗ ਲੜਨਾ,
ਭੁਖੀਆਂ ਚਿੜੀਆਂ ਦੀ ਇਹ ਡਾਰ।
ਭੁੱਖ ਦੀ ਕਿਉਂ ਹੋਵੇ ਸ਼ਿਕਾਰ।

ਕਿਧਰ ਤੁਰ ਗਏ ਸ਼ੇਰ,
ਛੱਡ ਸੁੰਨਾ ਇਹ ਜੰਗਲ ਬਾਰ।
ਮਾਲ ਪਰਾਇਆ ਖਾਵਣ ਲੱਗੇ,
ਪਾਉਣ ਚਾਂਭੜਾਂ
ਗਿੱਦੜ ਹੋਏ ਦਲੇਰ।
ਭੁੱਲੇ ਗਿੱਦੜ ਇਹ ਨਾ ਜਾਣਨ,
ਓਹੀ ਸ਼ੇਰ, ਆ ਸਕਦੇ ਨੇ ਫੇਰ।

*—ਬੰਧਨ ਮੁਕਤ ਬੇਨੜਾ*
*ਜ਼ਿਲ੍ਹਾ ਸੰਗਰੂਰ*

# ਦੋ ਗਜ਼ਲਾਂ

*—ਮਹਿਮਾ ਸਿੰਘ*

੧

ਪ੍ਰੇਮ ਮਜੂਰੀ ਕਰਦਾ ਹਾਂ ਮੈਂ ਪ੍ਰੇਮ ਕਲਾ-ਮੰਦਰ ਵਿਚ
ਰੰਗ ਵਫ਼ਾ ਦੇ ਭਰਦਾ ਹਾਂ ਮੈਂ, ਪ੍ਰੇਮ ਕਲਾ-ਮੰਦਰ ਵਿਚ

ਪ੍ਰੇਮ ਕਲਾ-ਮੰਦਰ ਵਿਚ ਮੇਰੇ ਸਭ ਦੁੱਖਾਂ ਦਾ ਦਾਰੂ ਹੈ
ਫੱਟ ਜਿਗਰ ਦੇ ਜਰਦਾ ਹਾਂ ਮੈਂ, ਪ੍ਰੇਮ ਕਲਾ-ਮੰਦਰ ਵਿਚ

ਚਿੱਤ ਵੀ ਮੇਰੀ ਪੱਟ ਵੀ ਮੇਰੀ ਜਿੱਤ ਬਰਾਬਰ ਦੋਨੋਂ
ਨਰਦਾਂ 'ਤੇ ਹੱਥ ਧਰਦਾ ਹਾਂ ਮੈਂ, ਪ੍ਰੇਮ ਕਲਾ-ਮੰਦਰ ਵਿਚ

ਜਦ ਵੀ ਗ਼ਮ-ਸਾਗਰ ਵਿਚ ਡੁੱਬਣ ਲਗਦਾ ਹਾਂ ਮੈਂ ਯਾ ਰਬ
ਨਾਮ ਤੇਰਾ ਲੈ ਤਰਦਾ ਹਾਂ ਮੈਂ, ਪ੍ਰੇਮ ਕਲਾ-ਮੰਦਰ ਵਿਚ

ਪ੍ਰੇਮ ਕਲਾ ਵਿਚ ਹਾਰਨ ਦਾ ਵੀ ਸੁੱਖ ਹੈ ਜਿੱਤਣ ਵਰਗਾ
ਜਿੱਤਣ ਵਾਂਗੂ ਹਰਦਾ ਹਾਂ ਮੈਂ, ਪ੍ਰੇਮ ਕਲਾ-ਮੰਦਰ ਵਿਚ

ਝੀਲਾਂ ਵਰਗੇ ਨੈਣਾਂ ਵਿਚ ਵੀ ਡੁੱਬ ਜਾਂਦਾ ਹਾਂ ਅਕਸਰ
ਡੁੱਬ ਕੇ ਫੇਰ ਉਭਰਦਾ ਹਾਂ ਮੈਂ, ਪ੍ਰੇਮ ਕਲਾ-ਮੰਦਰ ਵਿਚ

ਪ੍ਰੇਮ ਕਲਾ-ਮੰਦਰ ਵਿਚ ਮਰਨਾ ਹੁੰਦਾ ਜੀਵਨ ਵਰਗਾ
ਜੀਵਨ ਖਾਤਰ ਮਰਦਾ ਹਾਂ ਮੈਂ, ਪ੍ਰੇਮ ਕਲਾ-ਮੰਦਰ ਵਿਚ।

੨

ਰਹੇ ਖਲਬਲੀ ਬਹੁਤ ਤੇਰੇ ਨਗਰ ਵਿਚ
ਨਗਰ ਯਾਰ ਜਚਿਆ ਨਾ ਮੇਰੀ ਨਜ਼ਰ ਵਿਚ

ਮੁਸਾਫ਼ਰ ਟਿਕੇ ਰਹਿਣ ਭੁੱਲ ਕੇ ਸਫ਼ਰ ਨੂੰ
ਪੜਾ ਇਸ ਤਰ੍ਹਾਂ ਦੇ ਵੀ ਆਉਂਦੇ ਸਫ਼ਰ ਵਿਚ

ਕਦੇ ਆਂਚ ਆਵੇ ਨਾ ਤੇਰੇ ਚਮਨ ਨੂੰ
ਲਹੂ ਦੌੜਦਾ ਹੈ ਮਿਰਾ ਹਰ ਸ਼ਜਰ ਵਿਚ

ਖ਼ਬਰ ਫਿਰ ਬਣਾਂਗੇ ਜਦੋਂ ਦਿਲ ਮਿਲਣਗੇ
ਖ਼ਬਰ ਕੀ, ਅਜੇ ਕੀ ਹੈ ਰੱਖਿਆ ਖ਼ਬਰ ਵਿਚ

ਤਦੇ ਅੰਬਰੋਂ ਪਾਰ ਪੁੱਜਦੀ ਸਦਾ ਹੈ
ਕਰਾਮਾਤ ਹੋਵੇ ਜੇ ਉਸ ਦੇ ਅਸਰ ਵਿਚ

ਕਦੇ ਮੰਝਧਾਰ ਵਿਚ ਡੁੱਬਦੀ ਨੀ ਕਿਸ਼ਤੀ
ਸਦਾ ਮਿਹਰਬਾਨ ਦਿਲ ਹੋਵੇ ਅਗਰ ਵਿਚ

ਸਦਾ ਤੋਂ ਸਦਾ ਤਕ ਰਵਾਂ ਜ਼ਿੰਦਗੀ ਹੈ
ਸਦਾ ਜੋਤ ਇਕੋ ਜਗੇ ਹਰ ਬਸ਼ਰ ਵਿਚ।

*ਹਲਵਾਰਾ ਲੁਧਿਆਣਾ*
*ਪਿੰਨ -141107*

# .ਗ਼ਜ਼ਲਾਂ

—ਮਹਾਂਬੀਰ ਸਿੰਘ ਦਰਦੀ
ਟਿੱਬਾ, ਜ਼ਿਲ੍ਹਾ ਕਪੂਰਥਲਾ

੧

ਮੈਂ ਖਿਆਲਾਂ ਵਿਚ ਨਵਾਂ ਸੰਸਾਰ ਇਕ ਆਬਾਦ ਕਰਦਾਂ,
ਮੈਂ ਗਜ਼ਲ ਦੇ ਵਿਚ ਲੋਕਤਾ ਦੇ ਦਰਦ ਨੂੰ ਅਨੁਵਾਦ ਕਰਦਾਂ।

ਹਰ ਲਿਤਾੜੇ ਤੇ ਨਿਤਾਣੇ ਦੀ ਦਿਲੋਂ ਇਮਦਾਦ ਕਰਦਾਂ,
ਜੋ ਸਮੇਂ ਦੇ ਗੇੜ ਵਿਚ ਉਜੜੇ, ਚਮਨ ਆਬਾਦ ਕਰਦਾਂ।

ਹਰ ਸ਼ਿਅਰ ਹੈ ਅਮਨ-ਦੋਖੀ ਦੇ ਲਈ ਵੰਗਾਰ ਵਰਗਾ,
ਅਮਨ ਦੀ ਜਗ ਤੇ ਬਹਾਲੀ ਵਾਸਤੇ ਫ਼ਰਿਆਦ ਕਰਦਾਂ।

ਠੀਕ ਹੈ, ਕਰਦਾਂ ਵਕਾਲਤ ਹਰ ਸਮੇਂ ਮਜ਼ਲੂਮ ਦੀ ਮੈਂ,
ਜਾਲਮਾਂ ਦੇ ਸੰਗ ਤਾਂ ਹੀ ਰੂ-ਬ-ਰੂ ਸੰਵਾਦ ਕਰਦਾਂ।

ਹਰ ਸਮੇਂ ਹੀ ਮੈਂ ਰੜਕਦਾਂ ਹਾਕਮਾਂ ਦੀ ਸੋਚ ਅੰਦਰ,
ਮੈਂ ਸਚਾਈ ਨੂੰ ਸਚਾਈ ਲਿਖ ਕੇ ਕੀ ਅਪਰਾਧ ਕਰਦਾਂ?

ਲੋਕ ਸਭ ਮੈਨੂੰ ਭੁਲੇਖੇ ਵਿਚ ਕਵੀ ਹੀ ਆਖਦੇ ਨੇ—
'ਕਾਵਿ ਦੀ ਮੈਂ ਆੜ ਵਿਚ ਇਕ ਸ਼ੇਖ ਤਾਈਂ ਯਾਦ ਕਰਦਾਂ।'

ਜੇ ਰਿਹਾਈ ਦੇ ਦੇਵੇ ਖਾਕੀ ਜਿਸਮ ਦੇ ਖੋਲ ਵਿਚੋਂ,
ਮੌਤ ਦਾ 'ਦਰਦੀ' ਅਗਾਊਂ ਮੈਂ ਬੜਾ ਧੰਨਵਾਦ ਕਰਦਾਂ।

੨

ਬਸ਼ਰ ਜੋ ਵੇਚਦਾ 'ਕੌਡਾਂ' ਲਈ ਈਮਾਨ ਹੈ ਯਾਰੋ,
ਉਹ ਕਾਹਦਾ ਰਹਿ ਗਿਆ ਇਨਸਾਨ ਫਿਰ ਇਨਸਾਨ ਹੈ ਯਾਰੋ।

ਜੁੜੋ, ਜੁੜ ਕੇ ਤੁਰੋ, ਤੁਰਨਾ ਤੁਸਾਂ ਦੀ ਸ਼ਾਨ ਹੈ ਯਾਰੋ,
ਜੁੜੇ-ਬਲ ਸਾਹਮਣੇ ਝੁਕਦਾ ਸਦਾ ਅਸਮਾਨ ਹੈ ਯਾਰੋ।

ਪਿਆ ਸੋਚਾਂ, ਕਿਵੇਂ ਬਚ ਸਕਣਗੇ ਵਸਨੀਕ ਏਥੋਂ ਦੇ,
ਅਨੈਤਿਕ ਕੀਮਤਾਂ ਦਾ ਆ ਗਿਆ ਤੂਫ਼ਾਨ ਹੈ ਯਾਰੋ।

ਉਮਰ ਹੈ ਭੋਗਦਾ ਹਰ ਆਦਮੀ ਏਥੇ ਸਿਵੇ ਵਰਗੀ,
ਗਰਾਂ ਸਾਰਾ ਜਿਵੇਂ ਬਲਦਾ ਜਿਹਾ ਸ਼ਮਸ਼ਾਨ ਹੈ ਯਾਰੋ।

ਹਵਾਲੇ ਨੇ, ਘੁਟਾਲੇ ਨੇ, ਸਕੈਂਡਲ ਰੋਜ਼ ਹੁੰਦੇ ਨੇ,
ਲੁਟੇਰਾ ਫਿਰ ਗਜ਼ਨਵੀ ਹੈ ਜਾਂ ਸਿਆਸਦਾਨ ਹੈ ਯਾਰੋ।

ਕਿਤੇ ਮਸਜਿਦ, ਕਿਤੇ ਮੰਦਰ, ਕਿਤੇ ਤੀਰਥ, ਕਿਤੇ ਗਿਰਜਾ,
ਇਹ ਤਾਂ ਸਾਰਾ ਖੁਦਾ ਨੂੰ ਵਾਹੁਣ ਦਾ ਸਾਮਾਨ ਹੈ ਯਾਰੋ।

ਬਿਆਈਆਂ ਦੇ ਭਰੇ ਹੱਥ, ਪੈਰ ਨੰਗੇ ਵੇਖ ਸਭ ਬੋਲੇ—
'ਕਰੋ ਦਰਸ਼ਨ, ਜ਼ਮੀਂ ਤੇ ਆ ਗਿਆ ਭਗਵਾਨ ਹੈ ਯਾਰੋ।'

ਅਸੀਂ ਰਲ ਕੇ ਜ਼ਮੀਂ ਉੱਤੇ ਨਵੀਂ ਜੰਨਤ ਬਣਾਵਾਂਗੇ,
ਇਰਾਦਾ ਹੋ ਗਿਆ ਸਾਡਾ ਬੜਾ ਬਲਵਾਨ ਹੈ ਯਾਰੋ।

ਅਜੇ ਮਿਹਨਤ ਲੁਟਾ ਕੇ ਵੀ ਸਦਾ ਜੋ ਭੋਗਦਾ ਗੁਰਬਤ,
ਕਿਸੇ ਦਿਨ ਹੋਵਣਾ ਉਸ ਤਖ਼ਤ ਦਾ ਸੁਲਤਾਨ ਹੈ ਯਾਰੋ।

*—ਛਪ ਰਹੇ .ਗਜ਼ਲ ਸੰਗ੍ਰਹਿ ਸਵੇਰ ਆਏਗੀ ਵਿਚੋਂ*

# ਸਾਵਨ

—ਸ਼ਿਵ ਨਾਥ

ਸੌਣ ਬੜਾ ਚੰਗਾ ਲਗਦਾ ਹੈ,
ਜੇ ਖੁਸ਼ੀਆਂ ਵਰਤਾਏ।
ਉਹ ਕਾਹਦਾ ਸਾਵਨ ਹੈ ਜਿਹੜਾ,
ਦੁਨੀਆਂ ਨੂੰ ਤਰਸਾਏ।

ਗੁਟਕ ਪੈਣ ਤਰਿਹਾਏ ਪੰਛੀ,
ਵੇਖ ਕੇ ਇਕ ਬਦਲੋਟੀ।
ਧੁੱਪ-ਛਾਂਵ ਦੀ ਖੇਡ ਵੇਖ ਕੇ,
ਹਰ ਚਿਹਰਾ ਮੁਸਕਾਏ।

ਧਰਤੀ ਜਿਸਦਾ ਜੇਠ ਹਾੜ੍ਹ ਨੇ,
ਲੂੰ-ਲੂੰ ਸਾੜ ਗੰਵਾਇਆ।
ਹਰ ਥਾਉਂ ਮੌਲਣ ਲੱਗਦੀ ਹੈ,
ਜਦ ਕਣੀਆਂ ਵਰਸਾਏ।

ਕੁੱਛੜ ਚੁੱਕਿਆ ਬਾਲ ਵੀ,
ਅਕਸਰ ਮਾਰੇਗਾ ਕਿਲਕਾਰੀ।
ਜਦੋਂ ਕੋਈ ਕੁਝ ਉਸ ਤੋਂ ਵੱਡਾ,
ਪਾਣੀਆਂ ਵਿਚ ਨਹਾਏ।

ਅੱਖਾਂ ਨੂੰ ਇਹ ਰੰਗ-ਤਮਾਸ਼ੇ,
ਲਗਦੇ ਬੜੇ ਪਿਆਰੇ।
ਕਾਸ਼! ਕਦੇ ਇਹੋ ਜਿਹਾ ਸਾਵਨ,
ਹੋਰ ਲਮਕਦਾ ਜਾਏ।

*੧੨੫੭-C-Lig*
*ਫੇਜ਼-੧੦ ਮੁਹਾਲੀ ੧੬੦੦੫੯*

# ਹਰਕਤ ਵਿਚ ਬਰਕਤ

—ਅਜੀਤ ਸੈਣੀ

ਪਤਾ ਨਹੀਂ ਰਾਮੂ ਦਾ ਜਨਮ ਕਿਸ ਸੇਠ ਦੀ ਕੋਠੀ ਵਿਚ ਹੋਇਆ ਸੀ। ਉਸ ਦੇ ਮਾਂ ਪਿਉ ਬਿਲਡਿੰਗਾਂ ਬਣਾਉਣ ਵਾਲੇ ਠੇਕੇਦਾਰ ਪਾਸ ਪਿਛਲੇ ਕਈਆਂ ਵਰ੍ਹਿਆਂ ਤੋਂ ਮਜ਼ਦੂਰੀ ਦਾ ਕੰਮ ਕਰਦੇ ਆ ਰਹੇ ਸਨ। ਪਤਾ ਨਹੀਂ ਉਨ੍ਹਾਂ ਨੇ ਹੁਣ ਤੱਕ ਕਿੰਨੀਆਂ ਕੋਠੀਆਂ ਤਿਆਰ ਕੀਤੀਆਂ ਸਨ ਅਤੇ ਕਿਹੜੇ-ਕਿਹੜੇ ਸੇਠ, ਕਾਰਖਾਨੇਦਾਰ ਅਤੇ ਅਧਿਕਾਰੀ ਦੀ ਕੋਠੀ ਬਣਾਈ ਸੀ।

ਰਾਮੂ ਨੇ ਜਦੋਂ ਹੋਸ਼ ਸੰਭਾਲੀ ਸੀ ਉਹ ਇਹੋ ਹੀ ਦੇਖਦਾ ਆਇਆ ਸੀ ਕਿ ਉਹ ਸਾਲ ਛੇ ਮਹੀਨੇ ਨਵੀਂ ਬਣ ਰਹੀ ਕੋਠੀ ਦੇ ਵਿਚ ਹੀ ਰਹਿੰਦੇ ਸਨ। ਉਥੇ ਹੀ ਸੌਂਦੇ, ਰੋਟੀ ਪਕਾਉਂਦੇ, ਰਾਤ ਨੂੰ ਇਕੱਠੇ ਹੋ ਕੇ ਢੋਲਕ ਦੀ ਥਾਪ ਤੇ ਗਾਉਂਦੇ। ਰਾਮੂ ਹੋਰ ਮਜ਼ਦੂਰਾਂ ਦੇ ਬੱਚਿਆਂ ਨਾਲ ਖੇਡਦਾ-ਖੇਡਦਾ ਉੱਥੇ ਹੀ ਵੱਡਾ ਹੋਇਆ। ਜਦੋਂ ਇੱਕ ਕੋਠੀ ਤਿਆਰ ਹੋ ਜਾਂਦੀ, ਤਾਂ ਸਾਰੇ ਮਜ਼ਦੂਰ ਆਪਣਾ ਆਪਣਾ ਸਾਮਾਨ ਚੁੱਕ ਕੇ ਨਵੀਂ ਬਣ ਰਹੀ ਕੋਠੀ ਵਿਚ ਲੈ ਜਾਂਦੇ ਤੇ ਫਿਰ ਉਸ ਦੇ ਤਿਆਰ ਹੋਣ ਤੋਂ ਬਾਅਦ ਅਗਲੀ ਕੋਠੀ ਵਿਚ। ਇਹ ਸਿਲਸਿਲਾ ਇਉਂ ਹੀ ਚਲਦਾ ਰਹਿੰਦਾ। ਰਾਮੂ ਦੇ ਨਿੱਕੇ ਜਿਹੇ ਮਨ ਵਿਚ ਇਹ ਵਿਚਾਰ ਵਾਰ ਵਾਰ ਉੱਠਦੇ ਸਨ ਕਿ ਉਹ ਜਿਨ੍ਹਾਂ ਕੋਠੀਆਂ ਨੂੰ ਆਪਣਾ ਖੂਨ ਪਸੀਨਾ ਇੱਕ ਕਰਕੇ ਇੰਨੀ ਮਿਹਨਤ ਨਾਲ ਬਣਾਉਂਦੇ ਹਨ ਉਹ ਉਨ੍ਹਾਂ ਵਿਚ ਆਪ ਕਿਉਂ ਨਹੀਂ ਰਹਿੰਦੇ? ਉਹ ਇਹ ਸਵਾਲ ਕਈ ਵਾਰ ਆਪਣੇ ਮਾਂ-ਪਿਉ ਨੂੰ ਪੁੱਛ ਚੁੱਕਾ ਸੀ। ਇੱਕ ਵੇਰ ਜਦੋਂ ਇਹ ਕੋਠੀ ਮੁਕੰਮਲ ਹੋ ਜਾਣ ਉੱਤੇ ਆਪਣਾ ਸਮਾਨ ਚੁੱਕ ਕੇ ਨਵੀਂ ਬਣ ਰਹੀ ਕੋਠੀ ਵਿਚ ਲੈ ਕੇ ਚੱਲੇ ਤਾਂ ਰਾਮੂ ਆਪਣੇ ਪਿਉ ਨੂੰ ਪੁੱਛਣ ਲੱਗਾ:

"ਦਾਦਾ ਅਸੀਂ ਇਥੋਂ ਕਿਉਂ ਜਾ ਰਹੇ ਹਾਂ?"

"ਹੁਣ ਤਾਂ ਸਗੋਂ ਕਮਰੇ ਪੂਰੀ ਤਰ੍ਹਾਂ ਤਿਆਰ ਹੋ ਗਏ ਹਨ।"

"ਇਹ ਮੋਟੇ ਜਿਹੇ ਸੇਠ ਨੇ ਸਾਨੂੰ ਇਥੋਂ ਕਿਉਂ ਕੱਢ ਦਿੱਤਾ ਹੈ?"

"ਦਾਦਾ, ਉਹ ਤੇਰੇ ਵੱਲ ਅੱਖਾਂ ਕੱਢ ਕੱਢ ਕੇ ਕਿਉਂ ਵੇਖਦਾ ਸੀ?"

"ਉਹ ਉੱਚੀ ਉੱਚੀ ਕਿਉਂ ਬੋਲਦਾ ਸੀ? ਨਾਲੇ ਗਾਲ੍ਹਾਂ ਵੀ ਕੱਢਦਾ ਸੀ। ਅਸੀਂ ਜਿੱਥੇ ਜਾ ਰਹੇ ਹਾਂ, ਉਥੇ ਤਾਂ ਅਜੇ ਕੋਈ ਕਮਰਾ ਵੀ ਨਹੀਂ ਬਣਿਆ, ਅਸੀਂ ਉਥੇ ਕਿਵੇਂ ਰਹਾਂਗੇ?"

"ਦਾਦਾ ਜੀ ਤੁਸੀਂ ਦੂਜਿਆਂ ਲਈ ਹੀ ਕੋਠੀਆਂ ਬਣਾਉਂਦੇ ਹੋ? ਕੀ ਤੁਸੀਂ ਅਜੇ ਤੱਕ ਆਪਣੇ ਲਈ ਕੋਈ ਮਕਾਨ ਨਹੀਂ ਬਣਾਇਆ?"

ਰਾਮੂ ਆਪਣੇ ਪਿਉ ਪਾਸੋਂ ਇਹੋ ਜਿਹੇ ਕਈ ਉਲਟੇ ਸਿੱਧੇ ਸਵਾਲ ਪੁੱਛਦਾ ਰਹਿੰਦਾ। ਪਰ ਉਹ ਅਨਪੜ੍ਹ ਮਜ਼ਦੂਰ ਇਨ੍ਹਾਂ ਸਵਾਲਾਂ ਦਾ ਕੀ ਜਵਾਬ ਦਿੰਦਾ।

ਇਨ੍ਹਾਂ ਮਜ਼ਦੂਰਾਂ ਦੇ ਬੱਚਿਆਂ ਦੇ ਸਕੂਲ ਜਾਣ ਅਤੇ ਪੜ੍ਹਾਈ ਕਰਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਉਨ੍ਹਾਂ ਨੂੰ ਤਾਂ ਦੋ ਵੇਲੇ ਦੀ ਢਿੱਡ ਭਰ ਕੇ ਰੋਟੀ ਵੀ ਨਸੀਬ ਨਹੀਂ ਸੀ ਹੁੰਦੀ। ਬੱਚਿਆਂ ਦੀ ਪੜ੍ਹਾਈ ਦਾ ਖਰਚ ਕਿਥੋਂ ਦਿੰਦੇ? ਇਉਂ ਸਮਾਂ ਆਪਣੀ ਤੋਰੇ ਤੁਰਦਾ ਰਿਹਾ। ਸਮੇਂ ਦੇ ਨਾਲ ਨਾਲ ਰਾਮੂ ਵੀ ਵੱਡਾ ਤੇ ਸਿਆਣਾ ਹੁੰਦਾ ਗਿਆ। ਫਿਰ ਉਸ ਦੇ ਪਿਉ ਨੇ ਉਸ ਨੂੰ ਵੀ ਆਪਣੇ ਨਾਲ ਹੀ ਕੰਮ ਤੇ ਲਾ ਲਿਆ। ਬੱਚਾ ਹੋਣ ਕਰਕੇ ਉਸ ਨੂੰ ਭਾਵੇਂ ਦੂਜੇ ਮਜ਼ਦੂਰਾਂ ਨਾਲ ਸਾਰਾ ਸਾਰਾ ਦਿਨ ਕੰਮ ਕਰਨਾ ਪੈਂਦਾ ਪਰ ਉਸ ਨੂੰ ਮਜ਼ਦੂਰੀ ਵਜੋਂ ਦੂਜਿਆਂ ਨਾਲੋਂ ਅੱਧੇ ਪੈਸੇ ਮਿਲਦੇ। ਇਹ ਗੱਲ ਵੀ ਉਸ ਦੇ ਮਨ ਨੂੰ ਬੜਾ ਦੁਖੀ ਕਰਦੀ। ਉਹ ਕਈ ਵਾਰ ਪਿਉ ਤੋਂ ਪੁੱਛ ਚੁੱਕਾ ਸੀ ਕਿ ਉਹ ਜਦੋਂ ਕੰਮ ਪੂਰਾ ਦਿਨ ਕਰਦਾ ਹੈ ਤਾਂ ਉਸ ਨੂੰ ਪੈਸੇ ਘੱਟ ਕਿਉਂ ਮਿਲਦੇ ਹਨ। ਉਸ ਦਾ ਪਿਉ ਤਾਂ ਚੁੱਪ ਰਹਿੰਦਾ, ਪਰ ਰਾਮੂ ਦਾ ਨਿੱਕਾ ਜਿਹਾ ਦਿਮਾਗ ਜਿਵੇਂ ਕ੍ਰੋਧ ਨਾਲ ਪਾਗਲ ਹੁੰਦਾ ਜਾ ਰਿਹਾ ਹੋਵੇ। ਉਹ ਅਜਿਹੇ ਅਨਿਆਂ ਨੂੰ ਸਹਿਣ ਕਰਨ ਨੂੰ ਤਿਆਰ ਨਹੀਂ ਸੀ। ਪਰ ਹਾਂਡੀ ਦਾ ਉਬਾਲ ਆਪਣੇ ਹੀ ਕੰਢੇ ਲੂਹਣ ਤੋਂ ਬਿਨਾਂ ਕਰ ਕੀ ਸਕਦਾ ਸੀ? ਜਦੋਂ ਮਹੀਨੇ ਦੀ ਮਜ਼ਦੂਰੀ ਮਿਲਦੀ ਤਾਂ ਉਸ ਦਾ ਪਿਉ ਉਸ ਦਾ ਅੰਗੂਠਾ ਲੁਆ ਕੇ ਪੈਸੇ ਆਪ ਲੈ ਲੈਂਦਾ। ਰਾਮੂ ਮਨ ਹੀ ਮਨ ਵਿਚ ਕੁੜ੍ਹਦਾ ਰਹਿੰਦਾ। ਪਰ ਉਹ ਕਿੱਥੇ ਜਾਂਦਾ? ਕੀ ਕਰਦਾ? ਇਹ ਦੁੱਖ ਸਹਿਣ ਤੋਂ ਸਿਵਾਏ ਹੋਰ ਕੋਈ ਚਾਰਾ ਨਹੀਂ ਸੀ। ਉਸ ਨੂੰ ਹੋਰ ਕੋਈ ਕੰਮ ਨਹੀਂ ਸੀ ਆਉਂਦਾ। ਉਸ ਦਾ ਪਿਉ ਤੋਂ ਬਿਨਾਂ ਹੋਰ ਕੋਈ ਸਹਾਰਾ ਨਹੀਂ ਸੀ।

ਉਸ ਦੇ ਨਾਲ ਉਸ ਦੇ ਹਾਣ ਦੇ ਹੋਰ ਬੱਚੇ ਵੀ ਮਜ਼ਦੂਰੀ ਕਰਦੇ ਸਨ। ਉਨ੍ਹਾਂ ਨੂੰ ਵੀ ਇਉਂ ਹੀ ਘੱਟ ਦਿਹਾੜੀ ਮਿਲਦੀ ਸੀ। ਜਦੋਂ ਰਾਮੂ ਦਾ ਪਿਉ ਉਸ ਦੀ ਕਿਸੇ ਗੱਲ ਦਾ ਤਸੱਲੀਬਖਸ਼ ਉੱਤਰ ਨਾ ਦੇ ਸਕਿਆ ਅਤੇ ਉਸ ਦਾ ਮਨ ਸੰਤੁਸ਼ਟ ਨਾ ਹੋਇਆ ਤਾਂ ਉਸ ਨੇ ਆਪਣੇ ਹਾਣ ਦੇ ਮਜ਼ਦੂਰ ਲੜਕਿਆਂ ਨਾਲ ਗੱਲ ਕੀਤੀ। ਉਸ ਦੀ ਗੱਲ ਸਾਰਿਆਂ ਦੇ ਮਨ ਨੂੰ ਲੱਗੀ। ਉਹ ਵੀ ਸਾਰਾ ਦਿਨ ਬਾਕੀ ਮਜ਼ਦੂਰਾਂ ਨਾਲ ਹੱਡ ਭੰਨ ਕੇ ਖੂਨ ਪਸੀਨਾ ਇੱਕ ਕਰਕੇ ਮਿਹਨਤ ਕਰਦੇ

ਸਨ। ਇੱਟਾਂ, ਮਿੱਟੀ, ਰੇਤ, ਰੋੜੀ, ਸੀਮੇਂਟ ਸਭ ਕੁਝ ਸਿਰਾਂ ਤੇ ਚੁੱਕ ਕੇ ਦੌੜ-ਦੌੜ ਕੇ ਕੰਮ ਕਰਦੇ ਸਨ। ਆਪਣੇ ਮਾਪਿਆਂ ਤੋਂ ਵੱਖਰੇ ਹੋ ਕੇ ਉਹ ਰਾਤ ਨੂੰ ਇਕੱਠੇ ਬੈਠ ਕੇ ਵਿਚਾਰ ਕਰਦੇ। ਰਾਮੂ ਉਨ੍ਹਾਂ ਦਾ ਲੀਡਰ ਸੀ। ਉਨ੍ਹਾਂ ਸਾਰਿਆਂ ਨੇ ਇਹ ਫੈਸਲਾ ਕੀਤਾ ਕਿ ਉਹ ਰੋਸ ਵਜੋਂ ਇਕ ਦਿਨ ਕੰਮ ਤੇ ਨਹੀਂ ਜਾਣਗੇ। ਜਦੋਂ ਇਸ ਫੈਸਲੇ ਦਾ ਉਨ੍ਹਾਂ ਦੇ ਮਾਪਿਆਂ ਨੂੰ ਪਤਾ ਲੱਗਾ ਤਾਂ ਉਹ ਹੈਰਾਨ ਰਹਿ ਗਏ—

"ਇਹ ਕਿਵੇਂ ਹੋ ਸਕਦਾ ਹੈ।"

"ਠੇਕੇਦਾਰ ਤਾਂ ਸਾਰਿਆਂ ਦੀ ਜਾਨ ਕੱਢ ਦੇਵੇਗਾ।"

"ਉਹ ਬੱਚਿਆਂ ਦੇ ਨਾਲ ਹੀ ਸਾਨੂੰ ਵੀ ਜਵਾਬ ਦੇ ਦੇਵੇਗਾ। ਫਿਰ ਅਸੀਂ ਕੀ ਕਰਾਂਗੇ ਸਾਡੇ ਬਾਲ ਬੱਚੇ ਭੁੱਖੇ ਮਰ ਜਾਣਗੇ।"

"ਮੁੰਡਿਆਂ ਨੂੰ ਸਮਝਾਉਣਾ ਚਾਹੀਦਾ ਹੈ।"

ਤੇ ਫਿਰ ਜਦੋਂ ਮੁੰਡਿਆਂ ਨਾਲ ਵਿਚਾਰ-ਵਟਾਂਦਰਾ ਹੋਇਆ ਤਾਂ ਮੁੰਡੇ ਹੀ ਨਹੀਂ ਉਨ੍ਹਾਂ ਦੀਆਂ ਮਾਵਾਂ ਵੀ ਉਨ੍ਹਾਂ ਦੇ ਨਾਲ ਸਨ। ਕਿਉਂ ਜੋ ਉਨ੍ਹਾਂ ਨੂੰ ਆਪ ਮਰਦਾਂ ਨਾਲੋਂ ਘੱਟ ਦਿਹਾੜੀ ਮਿਲਦੀ, ਭਾਵੇਂ ਉਹ ਵੀ ਤਨ ਤੋੜ ਕੇ ਸਾਰਾ ਦਿਨ ਕੰਮ ਕਰਦੀਆਂ ਸਨ। ਇਹ ਵੇਖ ਕੇ ਸਭ ਹੈਰਾਨ ਰਹਿ ਗਏ। ਹੁਣ ਤਾਂ ਸਾਰਾ ਆਵਾ ਹੀ ਊਤ ਗਿਆ ਸੀ। ਕਾਫ਼ੀ ਸੋਚ ਵਿਚਾਰ ਤੋਂ ਬਾਅਦ ਇਹ ਫੈਸਲਾ ਹੋਇਆ ਕਿ ਇਸ ਸੰਬੰਧ ਵਿਚ ਠੇਕੇਦਾਰ ਨਾਲ ਗੱਲ ਕੀਤੀ ਜਾਵੇ। ਪਰ ਬਿੱਲੀ ਦੇ ਗਲ ਵਿਚ ਟੱਲੀ ਕੌਣ ਬੰਨ੍ਹੇ!

ਸਾਰੀ ਰਾਤ ਵਿਚਾਰ-ਵਟਾਂਦਰਾ ਚਲਦਾ ਰਿਹਾ ਜਿਸ ਦੇ ਸਿੱਟੇ ਵਜੋਂ ਸਾਰੇ ਮਜ਼ਦੂਰਾਂ ਦੀ ਇੱਕ ਜਥੇਬੰਦੀ ਬਣਾਉਣ ਦਾ ਫੈਸਲਾ ਹੋ ਗਿਆ। ਰਾਮੂ ਦਾ ਪਿਉ ਸੁੰਦਰ ਇਸ ਜਥੇਬੰਦੀ ਦਾ ਪ੍ਰਧਾਨ ਚੁਣਿਆ ਗਿਆ। ਉਹ ਪਹਿਲਾਂ ਵੀ ਮਜ਼ਦੂਰਾਂ ਦੀਆਂ ਛੋਟੀਆਂ ਮੋਟੀਆਂ ਸ਼ਿਕਾਇਤਾਂ ਠੇਕੇਦਾਰ ਤੱਕ ਪਹੁੰਚਾ ਚੁੱਕਾ ਸੀ। ਦਿਨ ਤਿਉਹਾਰ ਤੇ ਉਨ੍ਹਾਂ ਨੂੰ ਕੁਝ ਵਾਧੂ ਪੈਸੇ ਵੀ ਦੁਆ ਚੁੱਕਾ ਸੀ। ਜਿਥੇ ਸਾਰੇ ਮਜ਼ਦੂਰ ਉਸ ਦੀ ਇੱਜ਼ਤ ਕਰਦੇ ਸਨ, ਉਥੇ ਠੇਕੇਦਾਰ ਵੀ ਉਨ੍ਹਾਂ ਦੀ ਗੱਲ ਨਹੀਂ ਸੀ ਟਾਲਦਾ।

ਤੇ ਫਿਰ ਸੁੰਦਰ ਨੇ ਜਦੋਂ ਠੇਕੇਦਾਰ ਨਾਲ ਦੂਜੀ ਸ਼ਾਮ ਨੂੰ ਮਜ਼ਦੂਰਾਂ ਵਿਚ ਪਾਈ ਜਾਂਦੀ ਬੇਚੈਨੀ ਤੇ ਨਿਰਾਸ਼ਾ ਬਾਰੇ ਗੱਲ ਕੀਤੀ ਤਾਂ ਠੇਕੇਦਾਰ ਦਾ ਪਾਰਾ ਚੜ੍ਹ ਗਿਆ—"ਇਹ ਕਿਵੇਂ ਹੋ ਸਕਦਾ ਹੈ? ਏਨੀ ਦੇਰ ਤੋਂ ਜਿਹੜਾ ਰਿਵਾਜ ਤੇ ਪ੍ਰਥਾ ਚਲ ਰਹੀ ਹੈ, ਉਸ ਨੂੰ ਕਿਵੇਂ ਤੋੜਿਆ ਜਾ ਸਕਦਾ ਹੈ।" ਤੇ ਫਿਰ ਠੇਕੇਦਾਰ ਦੀ ਆਮਦਨ ਦਾ ਵੀ ਵੱਡਾ ਸਾਧਨ ਇਹ ਅੱਧ ਫੁੱਟੇ ਗੱਭਰੂ ਤੇ ਇਸਤਰੀਆਂ ਸਨ। ਜਿਨ੍ਹਾਂ ਦੀ ਮਾਲਕਾਂ ਪਾਸੋਂ ਪੂਰੀ ਦਿਹਾੜੀ ਵਸੂਲ ਕੀਤੀ ਜਾਂਦੀ ਸੀ। ਪਰ ਉਨ੍ਹਾਂ ਨੂੰ ਰਕਮ ਅੱਧੀ ਜਾਂ ਦੋ-ਤਿਹਾਈ ਦਿੱਤੀ ਜਾਂਦੀ ਸੀ। ਜੇ ਉਨ੍ਹਾਂ ਦੀ ਗੱਲ ਮੰਨ ਲਈ ਜਾਵੇ ਤਾਂ ਠੇਕੇਦਾਰ ਦਾ ਸਾਰਾ ਕਾਰੋਬਾਰ ਹੀ ਠੱਪ ਹੋ ਜਾਵੇਗਾ।

ਇਹ ਸੋਚ ਕੇ ਠੇਕੇਦਾਰ ਨੇ ਸੁੰਦਰ ਵੱਲ ਘੂਰ ਕੇ ਦੇਖਿਆ ਤੇ ਫਿਰ ਕੜਕ ਕੇ ਕਿਹਾ, "ਜੇ ਤੇਰੀ ਗੱਲ ਮੰਨ ਲਈ ਜਾਵੇ ਤਾਂ ਮੇਰਾ ਕਾਰੋਬਾਰ ਕਿਵੇਂ ਚੱਲੇਗਾ? ਮੈਂ ਏਨਾਂ ਖਰਚ ਕਿਵੇਂ ਪੂਰਾ ਕਰਾਂਗਾ। ਤੁਹਾਨੂੰ ਲੋਕਾਂ ਨੂੰ ਸਮੇਂ ਸਿਰ ਤੇ ਪੂਰੀਆਂ ਦਿਹਾੜੀਆਂ ਕਿਵੇਂ ਮਿਲਣਗੀਆਂ?"

"ਸਾਬ੍ਹ ਮਰਦ ਮਜ਼ਦੂਰਾਂ ਦੀਆਂ ਦਿਹਾੜੀਆਂ ਵਿਚੋਂ ਵੀ ਤਾਂ ਕਾਟ ਕੀਤੀ ਜਾਂਦੀ ਹੈ। ਉਨ੍ਹਾਂ ਨੂੰ ਵੀ ਪੂਰੇ ਪੈਸੇ ਨਹੀਂ ਮਿਲਦੇ। ਅਸੀਂ ਇਹ ਨਹੀਂ ਕਹਿੰਦੇ ਕਿ ਤੁਸੀਂ ਸਾਨੂੰ ਪੂਰੇ ਪੈਸੇ ਹੀ ਦਿਓ ਪਰ ਬੱਚਿਆਂ ਤੇ ਜ਼ਨਾਨੀਆਂ ਦੇ ਤਾਂ ਕੁਝ ਪੈਸੇ ਜ਼ਰੂਰ ਵਧਾ ਦਿਓ। ਏਨੀ ਮਹਿੰਗਾਈ ਵਧ ਗਈ ਹੈ। ਤੁਸੀਂ ਇਸ ਮਹਿੰਗਾਈ ਦੇ ਹਿਸਾਬ ਨਾਲ ਮਾਲਕ ਤੋਂ ਮਜ਼ਦੂਰੀ ਵਧਾ ਲੈਂਦੇ ਹੋ ਪਰ ਸਾਨੂੰ ਤਾਂ ਉਹੀ ਪੁਰਾਣਾ ਹੀ ਰੇਟ ਮਿਲਦਾ ਹੈ।" ਇਹ ਸੁਣ ਕੇ ਠੇਕੇਦਾਰ ਦੀਆਂ ਕ੍ਰੋਧ ਨਾਲ ਅੱਖਾਂ ਲਾਲ ਹੋ ਗਈਆਂ। ਉਸ ਨਾਲ ਅੱਜ ਤੱਕ ਕਿਸੇ ਮਜ਼ਦੂਰ ਨੇ ਇਉਂ ਗੱਲ ਨਹੀਂ ਸੀ ਕੀਤੀ ਤੇ ਨਾ ਹੀ ਕਦੀ ਅਜਿਹੀ ਬਹਿਸ ਕਰਨ ਦੀ ਹਿੰਮਤ ਕੀਤੀ ਸੀ। ਉਸ ਨੇ ਕ੍ਰੋਧ ਨਾਲ ਕਿਹਾ, "ਜਿਸ ਨੂੰ ਇਉਂ ਕੰਮ ਕਰਨ ਵਿਚ ਇਤਰਾਜ਼ ਹੈ, ਕੰਮ ਨਾ ਕਰੇ, ਕੋਈ ਜ਼ਬਰਦਸਤੀ ਨਹੀਂ ਹੈ।"

ਸੁੰਦਰ ਤਾਂ ਚੁੱਪ ਰਿਹਾ, ਪਰ ਰਾਮੂ ਨਵਾਂ ਖੂਨ ਸੀ। ਉਸ ਤੋਂ ਚੁੱਪ ਨਾ ਰਿਹਾ ਗਿਆ। ਉਹ ਬੋਲ ਪਿਆ, "ਸਾਬ੍ਹ ਸਾਡੇ ਦਾਦੇ ਪੜਦਾਦੇ ਨੇ ਤੁਹਾਡੇ ਪਾਸ ਹੀ ਕੰਮ ਕਰਕੇ ਆਪਣੀਆਂ ਉਮਰਾਂ ਬਿਤਾ ਦਿੱਤੀਆਂ ਹਨ। ਅਸੀਂ ਹੁਣ ਕਿੱਥੇ ਜਾਣਾ ਹੈ? ਪਰ ਤੁਸੀਂ ਆਪ ਹੀ ਸੋਚੋ ਕਿ ਏਨਾ ਕੰਮ ਕਰਨ ਦੇ ਬਾਵਜੂਦ ਸਾਡੇ ਲਈ ਦੋ ਵੇਲੇ ਦੀ ਰੋਟੀ ਦੀ ਵੀ ਮੁਸ਼ਕਿਲ ਹੋ ਰਹੀ ਹੈ। ਤੁਹਾਡਾ ਕਾਰੋਬਾਰ ਕਿੱਥੇ ਦਾ ਕਿੱਥੇ ਪੁੱਜ ਗਿਆ ਹੈ। ਕਈ ਕਈ ਸ਼ਹਿਰਾਂ ਤੱਕ ਫੈਲ ਗਿਆ ਹੈ।"

"ਮੁੰਡਿਆਂ, ਤੂੰ ਬੜਾ ਚਪੜ-ਚਪੜ ਕਰ ਰਿਹਾ ਏਂ, ਇੰਨੀ ਅਣਖ ਸੀ ਤਾਂ ਕਿਸੇ ਸੇਠ ਦੇ ਘਰ ਜੰਮਦਾ।"

"ਸਾਬ੍ਹ ਆਪਣੀ ਆਪਣੀ ਕਿਸਮਤ ਹੈ। ਸਾਡੇ ਅਜਿਹੇ ਭਾਗ ਕਿੱਥੇ?"

"ਬਹੁਤੀ ਬਕਵਾਸ ਕਰਨ ਦੀ ਲੋੜ ਨਹੀਂ। ਜੇ ਕਿਸੇ ਨੇ ਕੰਮ ਕਰਨਾ ਹੈ ਤਾਂ ਕਰੇ ਨਹੀਂ ਤਾਂ ਚਲਾ ਜਾਵੇ।"

"ਸਾਬ੍ਹ ਅਜਿਹਾ ਜ਼ੁਲਮ ਨਾ ਕਰੋ।" ਸੁੰਦਰ ਗਿੜਗੜਾਇਆ।

"ਇਹ ਕਾਹਦਾ ਜ਼ੁਲਮ ਹੈ? ਕੰਮ ਕਰੋ, ਪੈਸੇ ਮੈਂ ਆਪਣੀ ਮਰਜ਼ੀ ਨਾਲ ਹੀ ਦਿਆਂਗਾ।"

"ਪਰ ਸਾਬ੍ਹ, ਪੈਸੇ ਕੰਮ ਅਨੁਸਾਰ ਹੀ ਮਿਲਣੇ ਚਾਹੀਦੇ ਹਨ। ਰਾਮੂ ਨੇ ਕਿਹਾ।"

"ਚਲ ਹਰਾਮਜ਼ਾਦਾ! ਵਧੇਰੇ ਚਪੜ-ਚਪੜ ਕੀਤੀ ਤਾਂ

ਮਾਰ ਮਾਰ ਕੇ ਦੁੰਬਾ ਬਣਾ ਦਿਆਂਗਾ।"

"ਸਾਬ੍ਹ, ਅਸੀਂ ਤੁਹਾਡੇ ਬੱਚੇ ਹਾਂ, ਤੁਹਾਡਾ ਨਮਕ ਖਾ ਕੇ ਵੱਡੇ ਹੋਏ ਹਾਂ। ਪਰ ਗਾਲ੍ਹੀ ਨਾ ਕੱਢੋ। ਇਹ ਗੱਲ ਚੰਗੀ ਨਹੀਂ।"

"ਸਾਲਾ ਚੰਗੀ ਮੰਦੀ ਦਾ, ਦਫਾ ਹੋ ਜਾ ਮੇਰੇ ਸਾਹਮਣੇ ਤੋਂ। ਤੁਸੀਂ ਪਿਉ ਪੁੱਤਰ ਦੋਵੇਂ ਹੀ ਆਪਣਾ ਸਮਾਨ ਚੁੱਕ ਕੇ ਇਥੋਂ ਚੱਲ ਜਾਓ। ਨਹੀਂ ਤਾਂ ਧੱਕੇ ਮਾਰ ਕੇ ਕੱਢ ਦਿਆਂਗਾ।"

ਇਹ ਝਗੜਾ ਸੁਣ ਕੇ ਸਾਰੇ ਮਜ਼ਦੂਰ ਉਥੇ ਇਕੱਠੇ ਹੋ ਚੁੱਕੇ ਸਨ। ਉਹ ਅਜੇ ਤੱਕ ਚੁੱਪ ਸਨ। ਪਰ ਜਦੋਂ ਠੇਕੇਦਾਰ ਨੇ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਸੁੰਦਰ ਤੋਂ ਚੁੱਪ ਨਾ ਰਿਹਾ ਗਿਆ। ਉਹ ਵੀ ਠੇਕੇਦਾਰ ਦੇ ਗਲ ਪੈ ਗਿਆ।

"ਸਾਬ੍ਹ ਅਸੀਂ ਮਿਹਨਤ ਕਰਕੇ ਪੈਸੇ ਲੈਂਦੇ ਹਾਂ, ਮੁਫਤ ਨਹੀਂ। ਗਾਲ੍ਹਾਂ ਕੱਢਣਾ ਤੁਹਾਨੂੰ ਸੋਭਦਾ ਨਹੀਂ।"

"ਚੱਲ ਹਰਾਮੀ, ਤੇਰੇ ਵੀ ਮੂੰਹ ਵਿਚ ਜੁਬਾਨ ਆ ਗਈ ਹੈ।" ਇਹ ਕਹਿ ਕੇ ਠੇਕੇਦਾਰ ਨੇ ਸੁੰਦਰ ਦੇ ਮੂੰਹ ਤੇ ਜ਼ੋਰਦਾਰ ਥੱਪੜ ਦੇ ਮਾਰਿਆ ਅਤੇ ਕੜਕ ਕੇ ਕਿਹਾ, "ਨਿਕਲ ਜਾਓ ਹਰਾਮ ਖੋਰੋ ਇਥੋਂ। ਮੈਨੂੰ ਤੁਹਾਡੀ ਲੋੜ ਨਹੀਂ। ਅੱਜ ਤੋਂ ਤੁਹਾਡੀ ਨੌਕਰੀ ਖਤਮ। ਤੁਸੀਂ ਮੁੜ ਕੇ ਕੰਮ ਤੇ ਨਹੀਂ ਜਾਣਾ।"

ਸੁੰਦਰ ਸਾਰੇ ਮਜ਼ਦੂਰਾਂ ਦਾ ਚੌਧਰੀ ਸੀ। ਉਸ ਦੀ ਬੇਇਜ਼ਤੀ ਸਾਰੇ ਹੀ ਮਜ਼ਦੂਰਾਂ ਦੀ ਬੇਇੱਜ਼ਤੀ ਸੀ। ਉਹ ਸਾਰੇ ਹੀ ਭੜਕ ਉੱਠੇ। ਉਨ੍ਹਾਂ ਨੇ ਠੇਕੇਦਾਰ ਨੂੰ ਘੇਰ ਲਿਆ ਅਤੇ ਕਿਹਾ, "ਜੇ ਇਹ ਕੰਮ ਤੇ ਨਹੀਂ ਜਾਣਗੇ ਤਾਂ ਅਸੀਂ ਵੀ ਨਹੀਂ ਜਾਵਾਂਗੇ।"

"ਤੁਸੀਂ ਸਾਰੇ ਚਲੇ ਜਾਓ। ਮੈਨੂੰ ਤੁਹਾਡੇ ਵਿਚੋਂ ਕਿਸੇ ਦੀ ਵੀ ਲੋੜ ਨਹੀਂ। ਅੱਜ ਕੰਮ ਬੰਦ ਰਹੇਗਾ। ਕਲ੍ਹ ਤੋਂ ਨਵੇਂ ਮਜ਼ਦੂਰ ਆ ਕੇ ਕੰਮ ਸ਼ੁਰੂ ਕਰਨਗੇ। ਤੁਸੀਂ ਸਭ ਆਪਣਾ ਬੋਰੀਆ ਬਿਸਤਰ ਚੁੱਕ ਕੇ ਇਥੋਂ ਦਫਾ ਹੋ ਜਾਓ।"

"ਇਹ ਹੁਣ ਏਨੀ ਸੁਖਾਲੀ ਗੱਲ ਨਹੀਂ। ਨਾ ਅਸੀਂ ਕੰਮ ਕਰਾਂਗੇ ਅਤੇ ਨਾ ਹੀ ਕਿਸੇ ਹੋਰ ਨੂੰ ਕੰਮ ਕਰਨ ਦਿਆਂਗੇ। ਅਸੀਂ ਦੇਖਾਂਗੇ ਇਥੇ ਕੌਣ ਆ ਕੇ ਕੰਮ ਕਰਦਾ ਹੈ।"

ਠੇਕੇਦਾਰ ਨੇ ਕਦੀ ਸੋਚਿਆ ਹੀ ਨਹੀਂ ਸੀ ਕਿ ਅਜਿਹਾ ਵੀ ਹੋ ਸਕਦਾ ਹੈ। ਮਜ਼ਦੂਰਾਂ ਦੀ ਏਕਤਾ ਅਤੇ ਦ੍ਰਿੜਤਾ ਦੇਖ ਕੇ ਉਸ ਦੀ ਖਾਨਿਓਂ ਗਈ।

ਠੇਕੇਦਾਰ ਦਾ ਮੁਨਸ਼ੀ ਇਹ ਸਭ ਕੁਝ ਵੇਖਦਾ ਤੇ ਸੁਣਦਾ ਰਿਹਾ। ਉਹ ਹੁਣ ਤੱਕ ਚੁੱਪ ਸੀ। ਗੱਲ ਵਿਗੜਦੀ ਵੇਖ ਕੇ ਉਹ ਅੱਗੇ ਵਧਿਆ ਅਤੇ ਕਹਿਣ ਲੱਗਾ, "ਤੁਸੀਂ, ਤੁਹਾਡੇ ਦਾਦੇ ਪੜਦਾਦਿਆਂ ਅਤੇ ਬੱਚਿਆਂ ਨੇ ਹੁਣ ਤੱਕ ਇਨ੍ਹਾਂ ਦਾ ਨਮਕ ਖਾਧਾ ਹੈ। ਤੁਹਾਨੂੰ ਇਉਂ ਵਧੀਕੀ ਨਹੀਂ ਕਰਨੀ ਚਾਹੀਦੀ। ਸਭ ਕੁਝ ਉੱਤੇ ਬੈਠ ਕੇ ਗੱਲ-ਬਾਤ ਰਾਹੀਂ ਵਿਚਾਰ ਕੀਤਾ ਜਾ ਸਕਦਾ ਹੈ।

"ਪਰ ਮੁਨਸ਼ੀ ਜੀ ਇਹ ਗੱਲ ਸੁਨਣ ਤਾਂ ਸਹੀ।"

"ਇਹ ਸੁਨਣਗੇ, ਪਰ ਇਉਂ ਨਹੀਂ। ਤੁਸੀਂ ਜ਼ਰਾ ਧੀਰਜ ਤੋਂ ਕੰਮ ਲਵੋ ਅਤੇ ਇਥੇ ਹੀ ਠਹਿਰੋ। ਇਹ ਕਹਿ ਕੇ ਮੁਨਸ਼ੀ ਠੇਕੇਦਾਰ ਦੀ ਬਾਂਹ ਫੜ ਕੇ ਉਸ ਨੂੰ ਦਫਤਰ ਵਿਚ ਲੈ ਗਿਆ। ਉਸ ਨੂੰ ਠੰਡੇ ਪਾਣੀ ਦਾ ਗਿਲਾਸ ਪਿਲਾ ਕੇ ਸਮਝਾਉਣ ਲੱਗਾ ਕਿ ਹੁਣ ਗੱਲ ਵਿਗੜ ਚੁੱਕੀ ਹੈ। ਇਹ ਹੀ ਨਹੀਂ ਹੁਣ ਕੋਈ ਹੋਰ ਮਜ਼ਦੂਰ ਵੀ ਕੰਮ ਤੇ ਨਹੀਂ ਆਏਗਾ। ਇਸ ਲਈ ਚੰਗਾ ਇਹੋ ਹੋਵੇਗਾ ਕਿ ਮਜ਼ਦੂਰਾਂ ਦੇ ਤਿੰਨ ਪ੍ਰਤੀਨਿਧਾਂ ਨਾਲ ਧੀਰਜ ਨਾਲ ਗੱਲ ਕਰੀਏ।"

"ਕੀ ਗੱਲਬਾਤ ਕਰੋਗੇ?" ਠੇਕੇਦਾਰ ਨੇ ਰੁੱਖੇਪਨ ਨਾਲ ਕਿਹਾ।

"ਇਹੋ ਹੀ ਕਿ ਇਹ ਜੋ ਕੁਝ ਮੰਗਦੇ ਹਨ। ਉਸ ਵਿਚੋਂ ਕੁਝ ਮੰਨ ਲੈਂਦੇ ਹਾਂ ਬਾਕੀ ਦਾ ਵਾਅਦਾ ਕਰ ਲੈਂਦੇ ਹਾਂ।"

"ਕੀ ਮੰਨੋਗੇ?"

"ਇਹੋ ਹੀ ਕਿ ਇਸਤਰੀਆਂ ਤੇ ਬੱਚਿਆਂ ਨੂੰ ਜੋ ਮਜ਼ਦੂਰੀ ਮਿਲਦੀ ਹੈ, ਉਸ ਵਿਚ ਇੱਕ-ਇੱਕ ਡੇਢ-ਡੇਢ ਰੁਪਏ ਦਾ ਵਾਧਾ ਕਰ ਦਿੰਦੇ ਹਾਂ। ਫਿਰ ਵੀ ਸਾਨੂੰ ਕਾਫੀ ਕੁਝ ਬਚ ਜਾਂਦਾ ਹੈ। ਇਹ ਲੋਕ ਏਨੇ ਨਾਲ ਹੀ ਸੰਤੁਸ਼ਟ ਹੋ ਜਾਣਗੇ।"

"ਠੀਕ ਹੈ। ਗੱਲ ਕਰੋ ਕੇ ਵੇਖ ਲਓ।"

"ਮੈਂ ਸੁੰਦਰ ਤੇ ਦੋ ਤਿੰਨ ਮਜ਼ਦੂਰਾਂ ਨੂੰ ਨਾਲ ਲੈ ਆਉਂਦਾ ਹਾਂ। ਮੈਂ ਹੀ ਗੱਲ ਸ਼ੁਰੂ ਕਰਾਂਗਾ। ਤੁਸੀਂ ਹਾਂ ਕਰ ਦੇਣੀ। ਬਾਕੀ ਮੈਂ ਸੰਭਾਲ ਲਵਾਂਗਾ।"

"ਠੀਕ ਹੈ।"

ਇਹ ਗੱਲ ਕਹਿ ਕੇ ਮੁਨਸ਼ੀ ਪਰੇ ਖੜ੍ਹੇ ਮਜ਼ਦੂਰਾਂ ਵੱਲ ਗਿਆ ਅਤੇ ਕਹਿਣ ਲੱਗਾ:

ਭਰਾਵੋ, ਗੱਲ ਇਹ ਹੈ ਕਿ ਨਾ ਸਾਡਾ ਤੁਹਾਡੇ ਬਿਨਾਂ ਗੁਜ਼ਾਰਾ ਹੈ ਅਤੇ ਨਾ ਹੀ ਤੁਹਾਡਾ ਸਾਡੇ ਬਿਨਾਂ। ਤੁਸੀਂ ਜੋ ਕੁਝ ਕਹਿਣਾ ਹੈ ਉਸ ਉੱਤੇ ਹਮਦਰਦੀ ਨਾਲ ਵਿਚਾਰ ਹੋ ਸਕਦੀ ਹੈ। ਸੁੰਦਰ ਤੂੰ ਆਪਣੇ ਦੋ ਤਿੰਨ ਸਾਥੀਆਂ ਨੂੰ ਨਾਲ ਲੈ ਕੇ ਮੇਰੇ ਨਾਲ ਆ। ਗੁੱਸੇ ਨਾਲ ਤਾਂ ਕੋਈ ਮਸਲਾ ਵੀ ਹੱਲ ਨਹੀਂ ਹੋ ਸਕਦਾ।

ਜੋ ਕੁਝ ਹੁਣ ਤੱਕ ਹੋਇਆ ਸੀ ਉਸ ਦੀ ਕਿਸੇ ਨੂੰ ਵੀ ਆਸ ਨਹੀਂ ਸੀ। ਇਸ ਲਈ ਮਜ਼ਦੂਰ ਆਪ ਵੀ ਪਛਤਾ ਰਹੇ ਸਨ। ਉਨ੍ਹਾਂ ਨੂੰ ਮੁਨਸ਼ੀ ਦੀ ਗੱਲ ਚੰਗੀ ਲੱਗੀ। ਸੁੰਦਰ ਆਪਣੇ ਦੋ ਤਿੰਨ ਆਦਮੀਆਂ ਨੂੰ ਨਾਲ ਲੈ ਕੇ ਦਫ਼ਤਰ ਵੱਲ ਤੁਰ ਪਿਆ। ਸਾਰੇ ਉਤਸੁਕਤਾ ਨਾਲ ਵਾਪਰਨ ਵਾਲੀ ਘਟਨਾ ਦੀ ਉਡੀਕ ਕਰ ਰਹੇ ਸਨ।

ਹੁਣ ਤੱਕ ਠੇਕੇਦਾਰ ਵੀ ਸੰਭਲ ਚੁੱਕਾ ਸੀ ਅਤੇ ਬਦਲ ਰਹੀ ਸਥਿਤੀ ਤੇ ਹਾਲਾਤ ਉੱਤੇ ਪੂਰੀ ਤਰ੍ਹਾਂ ਵਿਚਾਰ ਕਰ ਚੁੱਕਾ ਸੀ। ਉਸ ਨੂੰ ਮੁਨਸ਼ੀ ਵਲੋਂ ਦਿੱਤਾ ਗਿਆ ਸੁਝਾਅ ਝਗੜੇ ਦਾ ਇਕੋ ਇੱਕ ਹੱਲ ਨਜ਼ਰ ਆਉਂਦਾ ਸੀ। ਜਦੋਂ

ਮੁਨਸ਼ੀ ਮਜ਼ਦੂਰ ਪ੍ਰਤੀਨਿਧਾਂ ਨੂੰ ਨਾਲ ਲੈ ਕੇ ਅੰਦਰ ਠੇਕੇਦਾਰ ਪਾਸ ਗਿਆ ਤਾਂ ਮਜ਼ਦੂਰ ਸਲਾਮ ਕਰਕੇ ਇੱਕ ਪਾਸੇ ਖੜ੍ਹੇ ਹੋ ਗਏ। ਇਹ ਵੇਖ ਕੇ ਠੇਕੇਦਾਰ ਨੇ ਕਿਹਾ:

"ਉਥੇ ਖੜ੍ਹੇ ਹੋਣ ਦੀ ਥਾਂ ਇਧਰ ਮੇਰੇ ਪਾਸ ਆ ਕੇ ਕੁਰਸੀਆਂ ਤੇ ਬੈਠ ਜਾਓ। ਅੱਜ ਤੁਸੀਂ ਮੇਰੇ ਨਾਲ ਇੱਕ ਧਿਰ ਵਜੋਂ ਇਥੇ ਆਏ ਹੋ।"

"ਨਹੀਂ ਸਾਬ੍ਹ, ਅਸੀਂ ਬਰਾਬਰ ਕਿਵੇਂ ਬੈਠ ਸਕਦੇ ਹਾਂ।" ਸੁੰਦਰ ਨੇ ਹੱਥ ਜੋੜਦੇ ਹੋਏ ਕਿਹਾ:

"ਨਹੀਂ ਸੁੰਦਰ ਚੋਧਰੀ, ਆਓ ਇਧਰ ਆ ਕੇ ਬੈਠੋ। ਤਦੇ ਹੀ ਗੱਲ ਸ਼ੁਰੂ ਹੋ ਸਕੇਗੀ।"

ਇਸ ਉੱਤੇ ਮਜ਼ਦੂਰ ਨੇਤਾ ਝਿਜਕਦੇ ਕੁਰਸੀਆਂ ਤੇ ਬੈਠ ਗਏ। ਠੇਕੇਦਾਰ ਨੇ ਮੁਨਸ਼ੀ ਵੱਲ ਵੇਖਿਆ। ਮੁਨਸ਼ੀ ਨੇ ਗੱਲ ਸ਼ੁਰੂ ਕਰਦੇ ਹੋਏ ਕਿਹਾ।

"ਦੇਖੋ ਭਰਾਵੋ। ਨਾ ਤੁਹਾਡੇ ਬਿਨਾਂ ਸਾਡਾ ਗੁਜ਼ਾਰਾ ਹੈ ਅਤੇ ਨਾ ਹੀ ਸਾਡੇ ਬਿਨਾਂ ਤੁਹਾਡਾ। ਇਸ ਲਈ ਝਗੜਾ ਕਰਨ ਦੀ ਥਾਂ ਸਾਨੂੰ ਇੱਕ ਦੂਜੇ ਦੇ ਹਿੱਤਾਂ ਦਾ ਖਿਆਲ ਰੱਖਦੇ ਹੋਏ ਗੱਲਬਾਤ ਰਾਹੀਂ ਮਸਲਾ ਹੱਲ ਕਰ ਦੇਣਾ ਚਾਹੀਦਾ ਹੈ।"

"ਮੁਨਸ਼ੀ ਜੀ ਤੁਸੀਂ ਸਿਆਣੇ ਹੋ। ਜਿਵੇਂ ਮੁਨਾਸਿਬ ਸਮਝੋ ਕਰ ਦਿਓ" ਸੁੰਦਰ ਨੇ ਕਿਹਾ:

"ਸੁੰਦਰ ਚੋਧਰੀ ਗੱਲ ਇਹ ਹੈ ਕਿ ਤੁਹਾਡੀ ਮੰਗ ਵੀ ਠੀਕ ਹੈ। ਪਰ ਜੇ ਇਸ ਨੂੰ ਪੂਰੀ ਤਰ੍ਹਾਂ ਮੰਨ ਲਿਆ ਜਾਵੇ ਤਾਂ ਸਾਨੂੰ ਸਾਰੇ ਖਰਚੇ ਪੂਰੇ ਕਰਨੇ ਮੁਸ਼ਕਿਲ ਹੋ ਜਾਣਗੇ। ਇਸ ਲਈ ਠੇਕੇਦਾਰ ਸਾਹਿਬ ਇਸ ਗੱਲ ਤੇ ਰਾਜ਼ੀ ਹੋ ਗਏ ਹਨ ਕਿ ਬੱਚਿਆਂ ਦਾ ਇਕ-ਇਕ ਰੁਪਿਆ ਅਤੇ ਇਸਤਰੀਆਂ ਦਾ ਡੇਢ-ਡੇਢ ਰੁਪਿਆ ਦਿਹਾੜੀ ਵਧਾ ਦਿੱਤੀ ਜਾਵੇ। ਜਦੋਂ ਹਾਲਾਤ ਸੁਖਾਵੇਂ ਹੋ ਗਏ ਤਾਂ ਦਿਹਾੜੀ ਵਿਚ ਹੋਰ ਵਾਧਾ ਕਰ ਦਿੱਤਾ ਜਾਵੇਗਾ।"

"ਕਿਉਂ ਸੁੰਦਰ ਠੀਕ ਹੈ।" ਠੇਕੇਦਾਰ ਨੇ ਪੁੱਛਿਆ।

"ਸਾਬ੍ਹ ਤੁਸੀਂ ਸਾਡੇ ਮਾਈ ਬਾਪ ਹੋ। ਤੇ ਤੁਸੀਂ ਹੀ ਸਾਡਾ ਭਲਾ ਬੁਰਾ ਸੋਚਣਾ ਹੈ।"

"ਚੰਗਾ ਫਿਰ ਜਾਓ। ਸਾਰੇ ਕੰਮ ਸ਼ੁਰੂ ਕਰ ਦਿਓ। ਅੱਜ ਦਸ ਤਾਰੀਖ ਹੈ, ਪਰ ਇਹ ਵਾਧਾ ਪਹਿਲੀ ਤਾਰੀਖ ਤੋਂ ਹੀ ਮੰਨ ਲਿਆ ਜਾਵੇਗਾ।"

"ਬਹੁਤ ਬਹੁਤ ਧੰਨਵਾਦ ਸਾਹਿਬ," ਸੁੰਦਰ ਤੇ ਉਸ ਦੇ ਸਾਥੀਆਂ ਨੇ ਠੇਕੇਦਾਰ ਨੂੰ ਕਿਹਾ ਤੇ ਫਿਰ ਇਹ ਸਾਰੇ ਮੁਨਸ਼ੀ ਦੇ ਨਾਲ ਹੀ ਹੱਸਦੇ ਹੋਏ ਕਮਰੇ ਵਿਚੋਂ ਬਾਹਰ ਆ ਗਏ।

ਜਦੋਂ ਸਾਰੇ ਮਜ਼ਦੂਰਾਂ ਨੂੰ ਫੈਸਲੇ ਦਾ ਪਤਾ ਲੱਗਾ ਤਾਂ ਉਹ ਸਾਰੇ ਹੀ ਖੁਸ਼ੀ ਖੁਸ਼ੀ ਗਾਉਂਦੇ ਹੋਏ ਕੰਮ ਤੇ ਪੁੱਜ ਗਏ। ਸੱਚ ਹੈ ਹਰਕਤ ਵਿਚ ਹੀ ਬਰਕਤ ਹੈ।

*੭-ਏ, ਜਵਾਹਰ ਨਗਰ, ਲਾਡੋਵਾਲੀ ਰੋਡ, ਜਲੰਧਰ*

# ਗਜ਼ਲ

*—ਅਜੀਤ ਸਿੰਘ ਚੀਮਾ*

ਬੇਵਫ਼ਾ ਨੂੰ ਆਪਣੇ ਐਵੇਂ ਬਣਾ ਬੈਠੇ।
ਜ਼ਿੰਦਗੀ ਦੀ ਰਾਸ ਨੂੰ ਭੁੱਲ ਕੇ ਗਵਾ ਬੈਠੇ।

ਕੀ ਪਤਾ ਸੀ ਦਿਲ ਦੇ ਕਾਲੇ ਉੱਤੋਂ ਮਿੱਠੇ ਨੇ,
ਦਾਖਾਂ ਦੇ ਭੁਲੇਵੇ ਵਿਚ ਡਕਾਨੂੰ ਮੂੰਹ 'ਚ ਪਾ ਬੈਠੇ।

ਖੁਸ਼ੀ ਵਿਚ ਸੋਚਦਾ ਸਾਂ ਪਲ ਕੋਈ ਚੰਗੇ ਗੁਜ਼ਾਰਾਂਗਾ,
ਕੱਚੇ ਯਾਰ ਨੂੰ ਮਿਲ ਕੇ ਮੁਸੀਬਤ ਗਲ 'ਚ ਪਾ ਬੈਠੇ।

ਮੈ ਇਹ ਸੋਚਦਾ ਸਾਂ ਕਿ ਮਾਇਆ ਬਹੁਤ ਮਿਲ ਜਾਵੇ,
ਪਰ ਲੱਭਦੇ ਸੂਦ ਨੂੰ ਅਸੀਂ ਹੱਥੋਂ ਮੂਲ ਵੀ ਗਵਾ ਬੈਠੇ।

ਫੁੱਲਾਂ ਦਾ ਹੁਸਨ ਤੱਕ ਜਦੋਂ ਮੈ ਹੱਥ ਪਾਇਆ ਸੀ,
ਖਾਰਾਂ ਕੋਲੋਂ ਆਪਣਾ ਦਾਮਨ ਪੜਾ ਬੈਠੇ।

ਮੇਰੀ ਬਦਬਖਤੀਆਂ ਦਾ ਦੌਰ ਵੀ ਕਿਤਨਾ ਭਿਆਨਕ ਸੀ,
ਕਿਸੇ ਦੀ ਮਦਦ ਕਰਦੇ ਕਰਦਿਆਂ ਉਂਗਲਾਂ ਤੁੜਾ ਬੈਠੇ।

ਪਹਿਲਾਂ ਸੋਚ ਕੇ ਤੂੰ ਕੰਮ ਕਿਸੇ ਦੇ ਕਰ 'ਚੀਮਾ',
ਕਿਸੇ ਦਾ ਦਰਦ ਵੰਡਦੇ ਆਪਣਾ ਭੁੱਗਾ ਨ ਲੁਟਾ ਬੈਠੇ।

*ਪਿੰਡ ਭੁਸੋਵਾਲ, ਡਾਕ. ਸੁਲਤਾਨਪੁਰ ਲੋਧੀ*
*(ਕੰਪੂਰਥਲਾ)*

# ....ਪਰ ਪਿੰਡ ਉਹੀ ਹੈ

*—ਕ੍ਰਿਸ਼ਨ ਲਾਲ ਪਰਵਾਨਾ*

ਸੈਂਕੜੇ ਏਕੜਾਂ ਵਿੱਚ ਫੈਲੀ ਵੈਰਾਨ ਧਰਤੀ; ਜਿਸ 'ਤੇ ਕਦੇ ਕੱਲਰ ਤੋਂ ਸਿਵਾ ਕੋਈ ਉਪਜ ਨਹੀਂ ਸੀ ਹੁੰਦੀ, ਅੱਜ ਉਹ ਧਰਤੀ ਪਛਾਣੀ ਨਹੀਂ ਸੀ ਜਾ ਰਹੀ। ਕਿਤੇ ਝੋਨੇ, ਪਰਮਲ ਤੇ ਬਾਸਮਤੀ ਦੀ ਖੇਤੀ...... ਤੇ ਫੇਰ ਸਮੇਂ ਨਾਲ ਕਣਕ ਦੀ ਖੇਤੀ ਤੇ ਕਿਤੇ ਸੂਰਜਮੁਖੀ। ਸਬਜ਼ੀਆਂ ਤੇ ਪੱਠਿਆਂ ਦੇ ਅੰਬਾਰ ਦਾ ਅੰਤ ਕੋਈ ਨਾ। ਸੜਕ ਤੋਂ ਦੋ ਫਰਲਾਂਗ 'ਤੇ ਦੂਰ ਪੈਂਦਾ ਵਸਦਾ ਪਿੰਡ; ਅੱਜ ਸੜਕ ਦੀ ਹਿੱਕ 'ਤੇ ਚੜ੍ਹਿਆ ਆ ਰਿਹਾ ਸੀ। ਜਿੱਥੇ ਸੰਨ ਉੱਨੀ ਸੌ ਸੰਤਾਲੀ ਤੋਂ ਪਹਿਲਾਂ ਸੜਕ 'ਤੇ ਬੈਠਾ ਸਾਇਕਲਾਂ ਨੂੰ ਪੰਕਚਰ ਲਾਉਣ ਵਾਲਾ ਇੱਕ ਵਿਅਕਤੀ ਭਗਵਾਨ ਸਿੰਘ ਮਜ਼੍ਹਬੀ ਸ਼ਾਮੀਂ ਸੂਰਜ ਢਲਦੇ ਨਾਲ ਔਜ਼ਾਰਾਂ ਵਾਲੀ ਸੰਦੂਕੜੀ ਬੰਦ ਕਰਕੇ ਪਿੰਡ ਜਾ ਵੜਦਾ ਸੀ; ਉਥੇ ਅੱਜ ਕਾਰਾਂ, ਮੋਟਰਾਂ ਤੇ ਟਰੱਕਾਂ ਨੂੰ ਧੋਣ ਦੇ ਸਰਵਿਸ ਸਟੇਸ਼ਨ, ਵਰਕਸ਼ਾਪਾਂ, ਵੈਲਡਿੰਗ ਦੇ ਯੂਨਿਟ, ਲੱਕੜੀ ਚੀਰਨ ਵਾਲੇ ਆਰੇ, ਮਕਾਨ ਉਸਾਰੀ ਅਤੇ ਅਨੇਕ ਪਰਕਾਰ ਦੇ ਬਿਲਡਿੰਗ ਮੈਟੀਰੀਅਲ (ਇੱਟਾਂ, ਸੀਮੈਂਟ, ਰੇਤਾ, ਬੱਜਰੀ ਤੇ ਲੱਕੜੀ ਦੇ ਤਖ਼ਤੇ, ਚੌਗਾਠਾਂ, ਲੋਹੇ ਦੇ ਦਰਵਾਜ਼ੇ, ਗਰਿਲਾਂ) ਤੇ ਅਨੇਕ ਪਰਕਾਰ ਦੇ ਯੂਨਿਟ ਲੱਗੇ ਦਿਖਾਈ ਦੇ ਰਹੇ ਸਨ। ਜਿੱਥੇ ਇੱਕ ਤਾਰਾ ਸਿੰਘ ਮਹਿਰਾ ਸੜਕ 'ਤੇ ਪਕੌੜੇ ਕੱਢਕੇ ਵੇਚਣ ਲਈ ਇੱਕ ਭੱਠੀ ਬਾਲਦਾ ਸੀ; ਉੱਥੇ ਬੇ-ਸ਼ੁਮਾਰ ਹਲਵਾਈ ਦੀਆਂ ਦੁਕਾਨਾਂ ਸਨ; ਜਿੱਥੋਂ ਖੋਇਆ, ਪਨੀਰ, ਪੀਠੀ, ਮੱਖਣ, ਕ੍ਰੀਮ ਤੇ ਅਨੇਕ ਪਰਕਾਰ ਦੀ ਮਠਿਆਈਆਂ ਮਿਲ ਸਕਦੀਆਂ ਸਨ। ਇਸ ਤੋਂ ਛੁੱਟ ਹੋਰ ਅਨੇਕ ਪਰਕਾਰ ਦੀਆਂ ਦੁਕਾਨਾਂ, ਜਿਵੇਂ ਕੱਪੜਾ, ਮੋਟਾ ਕਰਿਆਨਾ, ਜੁੱਤੀਆਂ, ਬਰਤਨ ਤੇ ਅਨੇਕ ਪਰਕਾਰ ਦੇ ਫਲ-ਫਰੂਟ ਮਿਲ ਸਕਦੇ ਹੋਣ, ਅੱਡੇ 'ਤੇ ਮੌਜੂਦ ਸਨ। ਭਾਵ ਪਿੰਡ; ਪਿੰਡ ਨਾ ਰਹਿਕੇ ਇੱਕ ਕਸਬੇ ਦਾ ਰੂਪ ਧਾਰਨ ਕਰ ਚੁਕਾ ਸੀ।

ਜਦਕਿ ਉਸ ਸਮੇਂ ਸ਼ਹਿਰ ਵੀ ਟੈਲੀਫੂਨ ਤੋਂ ਵਾਂਝੇ ਸਨ ਤੇ ਕਿਸੇ ਕਿਸੇ ਘਰ ਵਿਚ ਬਿਜਲੀ ਦੇ ਦਰਸ਼ਨ ਹੁੰਦੇ ਸਨ; ਉੱਥੇ ਅੱਜ ਪਿੰਡ ਵਿਚ ਘਰ ਘਰ ਬਿਜਲੀ ਤੇ ਟੈਲੀਫੂਨ ਦਾ ਜਾਲ ਵਿਛਿਆ ਪਿਆ ਸੀ।

ਸਾਰੇ ਪਿੰਡ ਵਿੱਚ ਲੋਕਾਂ ਦੇ ਪਾਣੀ ਲੈਣ ਤੇ ਨਹਾਉਣ ਧੋਣ ਲਈ ਤਿੰਨ ਖੂਹੀਆਂ ਹੁੰਦੀਆਂ ਸਨ—ਇੱਕ ਹਿੰਦੂਆਂ ਦੀ; ਜਿੱਥੇ ਪਿੰਡ ਦੇ ਬ੍ਰਾਹਮਣ, ਖੱਤਰੀ, ਬਾਣੀਏ, ਜੱਟ ਤਰਖਾਣ, ਨਾਈ, ਛੀਂਬੇ ਸ਼ਾਮਲ ਹੁੰਦੇ ਸਨ। ਦੂਜੀ ਖੂਹੀ ਮੁਸਲਮਾਨਾਂ ਦੀ ਸੀ, ਜਿਸ ਨੂੰ ਹਰ ਪਰਕਾਰ ਦੇ ਮੁਸਲਮਾਨ: ਬਰਵਾਲੇ, ਘੁਮਿਆਰ, ਨਾਈ, ਸੁਹਾਰ ਹੋਰ ਲੋਕ ਵਰਤਦੇ ਸਨ। ਤੀਜੀ ਖੂਹੀ ਮਜ਼੍ਹਬੀਆਂ ਦੀ ਆਪਣੀ ਸੀ—ਉਸ ਪਿੰਡ ਵਿੱਚ ਅੱਜ ਹਰ ਘਰ ਦਾ ਪਾਣੀ ਪੰਚਾਇਤ ਦੇ ਟਿਊਬਵੈੱਲ ਤੋਂ ਟੂਟੀਆਂ ਰਾਹੀਂ ਪ੍ਰਗਟ ਹੋ ਰਿਹਾ ਸੀ।

ਜਿਸ ਪਿੰਡ ਵਿਚ ਕਦੇ ਸਾਰੀਆਂ ਕੌਮਾਂ ਹੁੰਦਿਆਂ ਹੋਇਆਂ ਵੀ ਬ੍ਰਾਹਮਣ, ਖੱਤਰੀ ਤੇ ਬਾਣੀਆਂ ਪਰਧਾਨ ਸੀ; ਉਥੇ ਅੱਜ ਉਹ ਜੱਟ, ਕੰਬੋਜ, ਮਜ਼੍ਹਬੀ (ਢਾਰਿਆਂ ਤੇ ਛੰਨਾਂ ਵਿੱਚ ਰਹਿਣ ਵਾਲੇ) ਤਕੜੀਆਂ ਕੋਠੀਆਂ ਤੇ ਸੁੰਦਰ ਮਕਾਨਾਂ ਦੇ ਮਾਲਕ ਤੇ ਦੋ-ਦੋ ਤਿੰਨ-ਤਿੰਨ ਕਾਰਾਂ, ਸਕੂਟਰਾਂ ਤੇ ਟਰੈਕਟਰਾਂ ਆਦਿ ਦੇ ਮਾਲਕ ਹਨ ; ਜਿਹੜੇ ਕਦੇ ਪੋਹ ਦੇ ਮਹੀਨੇ ਵਿਚ ਖਾਧ-ਖੁਰਾਕ ਮੁਕਾਕੇ ਬਾਣੀਏ ਦੀ ਦੁਕਾਨ ਦਾ ਆਸਰਾ ਲੈ ਕੇ ਵਿਸਾਖੀ 'ਤੇ ਆਉਣ ਵਾਲੀ ਫ਼ਸਲ ਦੀ ਉਡੀਕ ਕਰਦੇ ਸਨ।

ਇਸ ਉਕਤ ਪ੍ਰਗਤੀ ਤੋਂ ਬਾਅਦ ਪਿੰਡ ਵਿਚ ਪੈਰ ਪਾਉਂਦਿਆਂ ਹੀ ਪਿਛੋਕੜ ਯਾਦ ਆਉਣ ਤੋਂ ਨਹੀਂ ਸੀ ਰਹਿ ਸਕਦਾ। ਖ਼ਾਕੀ ਸ਼ਾਹ ਦੀ ਖੂਹੀ; ਜਿੱਥੇ ਹਰ ਵੀਰਵਾਰ ਨੂੰ ਕਵਾਲੀਆਂ ਦਾ ਮੇਲਾ ਲਗਦਾ ਸੀ ਤੇ ਸਾਰੀ ਸਾਰੀ ਰਾਤ, ਹਰ ਫਿਰਕੇ ਦੇ ਲੋਕ ਜਾਗਾ ਕੱਟਦੇ ਸਨ। ਤੇ ਕਿਸੇ ਨੂੰ ਵੀ ਉਸ ਵੇਲੇ ਇੱਕ ਦੂਜੇ ਦੇ ਫਿਰਕੇ ਬਾਰੇ ਨਫ਼ਰਤ ਨਹੀਂ ਸੀ ਹੁੰਦੀ। ਘਾਈ ਵਾਲਾ ਬੁਰਜ ਭਾਵੇਂ ਅੱਜ ਵੀ ਸੜਕ ਤੋਂ ਪਿੰਡ ਤੱਕ ਬਣੇ ਬਾਜ਼ਾਰ ਰਾਹੀਂ ਨਜ਼ਰ ਪੈਂਦਾ ਹੈ, ਜਿਸ 'ਤੇ ਬੈਠਾ ਇੱਕ ਮਜ਼੍ਹਬੀ ਹਰ ਵੇਲੇ ਚਿਰਾਗ ਬਾਲ ਛੱਡਦਾ ਹੈ, ਪਰ ਉਹ ਰੌਣਕ ਨਹੀਂ; ਜਿਹੜੀ ਕਿ ਉੱਨੀ ਸੌ ਸੰਤਾਲੀ ਤੋਂ ਪਹਿਲਾਂ ਹੁੰਦੀ ਸੀ।

ਉਹ ਰੌਣਕਾਂ, ਜਦ ਕਿਸੇ ਦਾ ਵਿਆਹ ਹੋਣਾ ਤਾਂ ਨਾਚੀਆਂ ਦਾ ਮੁਜਰਾ, ਨਕਲੀਏ ਆਦਿ ਦੀ ਥਾਂ ਆਰਕੈਸਟਾ ਵਾਲਿਆਂ ਨੇ ਸੰਭਾਲ ਲਈ ਸੀ, ਗੱਡਿਆਂ ਅਤੇ ਟਾਂਗਿਆਂ 'ਤੇ ਜਾਣ ਵਾਲੀ ਬਰਾਤ ਨੂੰ ਪਹਿਲਾਂ ਤਾਂ ੧੯ ਸਵਾਰੀਆਂ ਵਾਲੀ ਗੈਸ ਪਲਾਂਟ ਨਾਲ ਚੱਲਣ ਵਾਲੀ ਸਟੇਸ਼ਨ ਵੈਗਨ ਨੇ ਆਸਰਾ ਦਿੱਤਾ ਸੀ, ਪਰ ਹੁਣ ੫੨ ਸਵਾਰੀਆਂ ਵਾਲੀ ਵੱਡੀ ਬੱਸ ਤੇ ੩੦ ਸਵਾਰੀਆਂ ਵਾਲੀ ਮਿੰਨੀ ਬੱਸ ਸੰਭਾਲਣ ਲੱਗ ਪਈ ਸੀ। ਡੋਲੇ ਦੀ ਥਾਂ ਪਹਿਲਾਂ ਗੜ੍ਹਬਹਿਲਾਂ ਨੇ ਤੇ ਫੇਰ ਟਮਟਮ (ਤਾਰਾਂ ਦੇ ਚੱਕਿਆਂ 'ਤੇ ਚੜ੍ਹੇ ਟਾਇਰਾਂ ਵਾਲੀ) ਤੇ ਫੇਰ ਅੰਬੈਸਡਰ, ਫੀਅਟ ਤੇ ਹੁਣ ਮਾਰੂਤੀ, ਜ਼ੈੱਨ ਤੇ ਜਿਪਸੀ ਤੇ .

ਸੂਮ ਨੇ ਲੈ ਲਈ ਹੈ।

ਵਿਆਹਾਂ ਵਿਚ ੨੧ ਦਿਨ ਪਹਿਲਾਂ ਔਰਤਾਂ ਦਾ ਢੋਲਕੀ ਦੀ ਥਾਪ ਤੇ ਨੱਚਣਾ, ਗਿਆਰਾਂ-ਗਿਆਰਾਂ ਦਿਨ ਪਹਿਲਾਂ ਮੇਲ ਦਾ ਇਕੱਠਾ ਹੋਣਾ, ਘੋੜੀਆਂ ਤੇ ਸਿੱਠਣੀਆਂ ਤੇ ਔਰਤਾਂ ਤੇ ਮਰਦਾਂ ਦੀ ਹਰਲ ਹਰਲ ਅੱਜ ਹਿਸਟਰੀ ਦੇ ਪੰਨਿਆਂ ਵਿਚ ਚਲੀਆਂ ਗਈਆਂ ਹਨ।

ਇੱਕ ਦੀ 'ਧੀ' ਪਿੰਡ ਦੀ 'ਧੀ', ਇੱਕ ਦੀ 'ਨੂੰਹ' ਪਿੰਡ ਦੀ 'ਨੂੰਹ', ਇੱਕ ਦਾ ਜੁਆਈ ਪਿੰਡ ਦਾ 'ਜੁਆਈ' ਸੁਪਨਿਆਂ ਵਿਚ ਚਲਾ ਗਿਆ ਹੈ।

ਚਾਰੇ ਜੁੰਮੇ ਘੁਮਿਆਰ ਦੀ ਕਦਰ, ਭਾਈ ਮੱਖਣ ਸਿੰਘ ਜੱਟ ਦੀ ਸ਼ੋਭਾ, ਭਾਈ ਨੱਥਾ ਸਿੰਘ ਤਰਖਾਣ ਵਰਗੀ ਮੁਹੱਬਤ, ਪੰਡਤ ਕਾਹਨ ਚੰਦ ਵਰਗੀ ਪਰਮਾਰਥੀ-ਵਿਰਤੀ ਸ਼ਾਇਦ ਕਿਸੇ ਦੇ ਸੁਪਨੇ ਵਿਚ ਵੀ ਨਹੀਂ ਰਹੀ।

ਪਿੰਡ ਉਹੀ ਹੈ, ਧਰਤੀ ਉਹੀ ਹੈ, ਦਿਸ਼ਾਵਾਂ ਉਹੀ ਹਨ, ਅਕਾਸ਼ ਉਸੇ ਤਰ੍ਹਾਂ ਸੁੰਦਰ ਹੈ, ਪਰ ਪਿਆਰ ਤੇ ਮੁਹੱਬਤ ਦਾ ਨਾਮੋ ਨਿਸ਼ਾਨ ਨਹੀਂ। ਬਾਵੇਂ ਪ੍ਰਭੂ ਦੀ ਸਮਾਧੀ ਬਹੁਤ ਸੁੰਦਰ ਬਣ ਗਈ ਹੈ, ਪਰ ਉਸ ਦੀ ਕਰਨੀ ਦੀ ਸੀਨਾ-ਬ-ਸੀਨਾ ਦੰਦ-ਕਥਾ ਨੂੰ ਅਗੇ ਤੋਰਨ ਵਾਲੇ ਬਹੁਤ ਘਟ ਵਿਅਕਤੀ ਹਨ। ਕਿੱਥੇ ਸੇਵਾ ਦਾ ਫਲ ਲੈਣ ਵਾਲਾ ਲਾਲ ਸਿੰਘ ਭੜਵਾ ਕੰਬੋਜ ਅਤੇ ਕਿੱਥੇ ਭਾਵੇ ਪ੍ਰਭੂ ਦਾ ਸਰਾਪ ਲੈਣ ਵਾਲਾ ਪੰਡਤ ਲਾਜਪਤਰਾਇ।

ਨਾ ਨਿਰਦਈ ਸਰਦਾਰਾਂ ਦਾ ਸਾਥ ਦੇਣ ਵਾਲਾ ਅਮੀ ਚੰਦ ਬ੍ਰਾਹਮਣ ਸੀ ਤੇ ਨਾ ਹੀ ਮੁਸਲਮਾਨਾਂ ਦੀਆਂ ਔਰਤਾਂ ਦੇ ਦਿਨ ਦੀਵੀਂ ਜੇਵਰ ਲਹਾਉਣ ਵਾਲਾ ਦਵਿੰਦਰ ਤੇ ਕਮਰਜੀਤ ਸਰਦਾਰ ਹੀ। ਪਿੰਡ ਉਹੀ ਸੀ, ਪਰ ਲੋਕ ਬਦਲ ਗਏ ਸਨ। ਪਿੰਡ ਕੋਲੋਂ ਲੰਘਦੀ ਦਸ ਫੁੱਟੀ ਜਰਨੈਲੀ ਸੜਕ ਹੁਣ ਚਾਲੀ ਫੁੱਟੀ ਹੋ ਗਈ ਹੈ। ਤੇ ਅੱਗੋਂ ਫੋਰ ਲੇਨ ਬਣਨ ਲਈ ਕਮਰ ਕੱਸੇ ਕੱਸ ਰਹੀ ਹੈ।

ਜਿਸ ਪਿੰਡ ਵਿਚ ਪੰਜ ਸੱਤ ਰੁਪੈ ਲੈ ਕੇ ਘਰ ਖਰੀਦ ਲਈਦਾ ਸੀ ਉਥੇ ਦੋ ਲੱਖ ਰੁਪੈ ਨੂੰ ਇੱਕ ਦੁਕਾਨ ਬਣਦੀ ਹੈ। ਕਦੇ ਸਾਰੇ ਪਿੰਡ ਵਿੱਚ ਸੌਂਹ ਚੁਕਣ ਲਈ ਪੱਕਾ ਮਕਾਨ ਢੂੰਡਣਾ ਪੈਂਦਾ ਸੀ ਹੁਣ ਸੌਂਹ ਖਾਣ ਲਈ ਕੱਚਾ ਮਕਾਨ ਨਹੀਂ ਲੱਭਦਾ। ਅਗੋਂ ਸੀਮੈਂਟ ਦੇ ਬਣੇ ਇੱਟਾਂ ਵਰਗੇ ਖੋਲ ਮਕਾਨਾਂ ਲਈ ਵਰਤੇ ਜਾਣ ਲਈ ਮੁੱਛਾਂ ਨੂੰ ਵੱਟ ਦੇ ਰਹੇ ਹਨ।

ਪਿੰਡ ਦੇ ਚਾਰ ਚੁਫੇਰੇ ਰੇਤ ਨਾਲ ਭਰਿਆ ਪਹਿਆ (ਰਸਤਾ) ਕਾਲੀ ਕਲੂਟੀ ਲੁੱਕ ਤੇ ਬੱਜਰੀ ਦੇ ਮਿਕਸਚਰ ਨੂੰ ਆਪਦੀ ਹਿੱਕ 'ਤੇ ਵਿਛਾਈ ਖੜਾ ਹੈ। ਪਿੰਡ ਦੀ ਹਰ ਗਲੀ ਪੱਕੀ (ਫਰਸ਼ੀ) ਬਣ ਚੁਕੀ ਹੈ, ਪਰ ਨਾਲ ਹੀ ਪਿਆਰ ਮੁਹੱਬਤ ਦੀ ਥਾਂ ਨਫਰਤ ਨੇ ਖੰਭ ਖਲੇਰ ਲਏ ਹਨ। ਵੀਹਾਂ, ਵੀਹਾਂ ਜੀਆਂ ਦੇ ਇੱਕ ਪਰਿਵਾਰ ਦੀ ਥਾਂ ਇੱਕ ਇੱਕ 'ਜੀ' ਦੇ ਵੀਹ-ਵੀਹ ਪਰਿਵਾਰ ਹੋ ਨਿਬੜੇ ਹਨ। ਜਿੱਥੇ ਵੀਰ ਵੀਰ ਦੇ ਸਾਹ ਨਾਲ ਜਿਉਂਦਾ ਸੀ, ਉਥੇ ਵੀਰ ਵੀਰ ਦੇ ਖੂਨ ਦਾ ਪਿਆਸਾ ਹੈ। ਇੱਕ ਆਵਾਜ਼ ਨਾਲ ਸੌ ਆਦਮੀ ਇੱਕਠਾ ਹੋਣ ਦੀ ਥਾਂ ਸੌ ਆਵਾਜ਼ ਨਾਲ ਇੱਕ ਆਦਮੀ ਇੱਕਠਾ ਨਹੀਂ ਹੁੰਦਾ, ਪਰ ਪਿੰਡ ਉਹੀ ਹੈ। ਸੌ ਪਿੰਡ ਪਿੱਛੇ ਇੱਕ ਪੁਲਸ ਥਾਣਾ ਸੀ, ਪਰ ਹੁਣ ਇੱਕ ਪਿੰਡ ਵਿਚ ਇੱਕ ਪੁਲਸ ਚੌਕੀ ਹੈ। ਪਰ ਜਿੱਥੇ ਸੌ ਪਿੰਡਾਂ ਵਿਚ ਇੱਕ ਜੁਰਮ ਸੀ ਉਥੇ ਇੱਕ ਪਿੰਡ ਵਿਚ ਸੌ ਜੁਰਮ ਹਨ....... ਪਰ ਪਿੰਡ ਉਹੀ ਹੈ।

ਨੀਚਤਾ ਹਰ ਕੋਨੇ ਵਿਚ ਖੰਭ ਖਲੇਰ ਰਹੀ ਹੈ, ਪਰ ਇਮਾਨਦਾਰੀ ਤੇ ਦਿਆਨਤਦਾਰੀ ਖੰਭ ਵਲ੍ਹੇਟ ਕੇ ਜਾਨ ਬਚਾਉਂਦੀ ਫਿਰ ਰਹੀ ਹੈ। ਪਿੰਡ ਵਿੱਚ ਗੁਰਦੁਆਰੇ ਤਿੰਨ ਹਨ, ਪਰ ਧਰਮ 'ਤੇ ਪਹਿਰਾ ਦੇਣ ਲਈ ਖੜੇ ਰਹਿਣ ਵਾਲਾ ਨਸੀਹਤ ਦੇਣ ਵਾਲੀ ਪੁਰਾਣੀ ਧਰਮਸਾਲਾ ਦਾ ਕੰਮ ਇਕ ਵੀ ਨਹੀਂ ਕਰ ਸਕਦਾ।

ਪਾਕਿਸਤਾਨ ਬਣਨ ਤਕ ਜਿਹੜਾ ਪਿੰਡ ਜ਼ਾਤਪਾਤ ਤੋਂ ਰਹਿਤ ਹੋ ਕੇ ਹਰ ਜ਼ਾਤ, ਧਰਮ, ਫਿਰਕੇ ਦੇ ਵਿਅਕਤੀ ਦਾ ਉਮਰ ਅਨੁਸਾਰ ਸਤਿਕਾਰ ਤੇ ਪਿਆਰ ਕਰਦਾ ਸੀ, ਅਸੀਸਾਂ ਲੈ ਕੇ ਖੁਸ਼ੀਆਂ ਪ੍ਰਾਪਤ ਕਰਦਾ ਸੀ, ਉਹ ਮਾਹੌਲ ਅੱਜ ਵੇਖਣ ਨੂੰ ਨਹੀਂ। ਕਿਸੇ ਨੂੰ ਕਿਸੇ ਦੇ ਦੁੱਖ ਨਾਲ ਤੇ ਕਿਸੇ ਨੂੰ ਕਿਸੇ ਦੇ ਸੁਖ ਨਾਲ ਸਾਂਝ ਦੀ ਲੋੜ ਨਹੀਂ। ਜੇ ਪਸਾਰ ਹੈ ਤਾਂ ਨਫਰਤ ਦਾ,........ ਪਰ ਪਿੰਡ ਉਹੀ ਹੈ।

*—ਫਰਵਰੀ ੧੯੯੯*

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

—ਪ੍ਰਿੰਸੀਪਲ ਬੇਅੰਤ ਕੌਰ

ਚਮੱਕਿ ਚੰਦ੍ਰ ਸੀਸਿਯੰ ॥ ਰਹਿਯੋ ਲਜਾਇ ਈਸਯੰ ॥

ਸੁ ਸੋਭ ਨਾਗ ਭੂਖਣੰ ॥ ਅਨੇਕ ਦੁਸਟ ਦੂਖਣੰ ॥੪੬॥

ਸ਼ਬਦਾਰਥ : ਚਮੱਕਿ-ਚਮਕ ਰਿਹਾ ਹੈ। ਈਸਯੰ-ਸ਼ਿਵ। ਦੁਸਟ-ਦੁਖਦਾਈ।

ਭਾਵਾਰਥ : ਉਸਦੇ ਸਿਰ ਉੱਤੇ ਚੰਦ੍ਰਮਾ ਪ੍ਰਕਾਸ਼ ਕਰ ਰਿਹਾ ਹੈ, ਜਿਸ ਨੂੰ ਵੇਖ ਕੇ ਸ਼ਿਵਜੀ ਵੀ ਸ਼ਰਮਸਾਰ ਹੋ ਰਹੇ ਹਨ। ਉਸਦੇ ਗਲ ਵਿਚ ਸੱਪਾਂ ਦੇ ਗਹਿਣੇ ਸੁਸ਼ੋਭਿਤ ਹੋ ਰਹੇ ਹਨ, ਜੋ ਅਨੇਕਾਂ ਦੁਸ਼ਟਾਂ ਨੂੰ ਮਾਰਨ ਵਾਲੇ ਹਨ।

ਕ੍ਰਿਪਾਣ ਪਾਣ ਧਾਰੀਯੰ ॥ ਕਰੋਰ ਪਾਪ ਟਾਰੀਯੰ ॥

ਗਦਾ ਗ੍ਰਿਸਟ ਪਾਣਿਯੰ ॥ ਕਮਾਣ ਬਾਣ ਤਾਣਿਯੰ ॥੪੭॥

ਸ਼ਬਦਾਰਥ : ਪਾਣ-ਹੱਥ ਵਿਚ। ਗ੍ਰਿਸਟ-ਬਹੁਤ ਭਾਰੀ।

ਭਾਵਾਰਥ : ਮਹਾਕਾਲ ਨੇ ਹੱਥ ਵਿਚ ਕ੍ਰਿਪਾਨ ਧਾਰਨ ਕੀਤੀ ਹੋਈ ਹੈ, ਜੋ ਕਿ ਕਰੋੜਾਂ ਪਾਪਾਂ ਦਾ ਨਾਸ ਕਰਨ ਵਾਲੀ ਹੈ। ਹੱਥ ਵਿਚ ਬਹੁਤ ਭਾਰੀ ਗਦਾ ਫੜੀ ਹੋਈ ਹੈ, ਅਤੇ ਕਮਾਨ ਵਿਚ ਬਾਣ ਤਾਣਕੇ ਤਿਆਰ-ਬਰ-ਤਿਆਰ ਹੈ।

ਸਬਦ ਸੰਖ ਬੱਜਿਯੰ ॥ ਘਣੰਕਿ ਘੁੰਮਰ ਗੱਜਿਯੰ ॥

ਸਰਨਿ ਨਾਥ ਤੋਰੀਯੰ ॥ ਉਬਾਰ ਲਾਜ ਮੋਰੀਯੰ ॥੪੮॥

ਸ਼ਬਦਾਰਥ : ਘਣੰਕਿ-ਬੱਦਲ ਦੀ ਗਰਜ।

ਭਾਵਾਰਥ : ਸੰਖ ਦਾ ਸ਼ਬਦ ਵੱਜ ਰਿਹਾ ਹੈ। ਘੁੰਗਰੂਆਂ ਦੀ ਆਵਾਜ਼ ਇਸ ਤਰ੍ਹਾਂ ਆ ਰਹੀ ਹੈ ਜਿਸ ਤਰ੍ਹਾਂ ਬੱਦਲਾਂ ਦੀ ਗਰਜਨਾ ਹੋਵੇ। ਐ ਮੇਰੇ ਸੁਆਮੀ ਮੈਂ ਤੇਰੀ ਸ਼ਰਨ ਵਿਚ ਆਇਆ ਹਾਂ, ਮੇਰੀ ਲਾਜ ਤੁਸਾਂ ਨੇ ਹੀ ਰੱਖਣੀ ਹੈ।

ਅਨੇਕ ਰੂਪ ਸੋਹੀਯੰ ॥ ਬਿਸੇਖ ਦੇਵ ਮੋਹੀਯੰ ॥

ਅਦੇਵ ਦੇਵ ਦੇਵਲੰ ॥ ਕ੍ਰਿਪਾ ਨਿਧਾਨ ਕੇਵਲੰ ॥੪੯॥

ਸ਼ਬਦਾਰਥ : ਦੇਵਲ-ਮੰਦਰ। ਕੇਵਲੰ-ਨਿਰੋਲ।

ਭਾਵਾਰਥ : ਮਹਾਕਾਲ ਅਨੇਕ ਹੀ ਰੂਪਾਂ ਵਿਚ ਸੁਸ਼ੋਭਿਤ ਹੋ ਰਿਹਾ ਹੈ। ਵਿਸ਼ੇਸ਼ ਦੇਵਤੇ ਵੀ ਉਸਦੇ ਰੂਪ ਉੱਤੇ ਮੋਹਿਤ ਹੋ ਰਹੇ ਹਨ। ਤੂੰ ਦੈਂਤਾਂ ਅਤੇ ਦੇਵਤਿਆਂ ਦਾ ਮੰਦਿਰ ਹੈਂ। ਸਾਰਿਆਂ ਉੱਤੇ ਕ੍ਰਿਪਾ ਕਰਨ ਵਾਲਾ ਸਿਰਫ਼ ਕਾਲ ਪ੍ਰਭੂ ਹੀ ਹੈ।

ਸੁ ਆਦਿ ਅੰਤਿ ਏਕਯੰ ॥ ਧਰੇ ਸਰੂਪ ਅਨੇਕਯੰ ॥

ਕ੍ਰਿਪਾਣ ਪਾਣ ਰਾਜਈ ॥ ਬਿਲੋਕ ਪਾਪ ਭਾਜਈ ॥੫੦॥

ਸ਼ਬਦਾਰਥ : ਪਾਣ-ਹੱਥ ਵਿਚ। ਰਾਜਈ-ਫੱਬ ਰਹੀ ਹੈ।

ਭਾਵਾਰਥ : ਉਹ ਮਹਾਕਾਲ ਪ੍ਰਭੂ ਆਦਿ ਅੰਤ ਵਿਚ ਇਕ ਸਮਾਨ ਹੈ। ਉਸਨੇ ਅਨੇਕ ਹੀ ਰੂਪ ਧਾਰਨ ਕੀਤੇ ਹੋਏ ਹਨ। ਉਸਦੇ ਹੱਥ ਵਿਚ ਕ੍ਰਿਪਾਨ ਫੱਬ ਰਹੀ ਹੈ ਜਿਸ ਨੂੰ ਵੇਖ ਕੇ ਸਭ ਤਰ੍ਹਾਂ ਦੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

ਅਲੰਕ੍ਰਿਤੰ ਸੁ ਦੇਹਯੰ ॥ ਤਨੋ ਮਨੋ ਕਿ ਮੋਹਿਯੰ ॥

ਕਮਾਣ ਬਾਣ ਧਾਰਹੀ ॥ ਅਨੇਕ ਸੱਤ੍ਰ ਟਾਰਹੀ ॥੫੧॥

ਸ਼ਬਦਾਰਥ : ਅਲੰਕ੍ਰਿਤੰ-ਸ਼ਿੰਗਾਰੀ ਹੋਈ।

ਭਾਵਾਰਥ : ਉਸਦਾ ਸਰੀਰ ਸੁੰਦਰ ਗਹਿਣਿਆਂ ਨਾਲ ਸ਼ਿੰਗਾਰਿਆ ਹੋਇਆ ਹੈ। ਉਹ ਸਭਨਾਂ ਦੇ ਤਨ ਮਨ ਨੂੰ ਮੋਹ ਲੈਂਦਾ ਹੈ। ਉਸਨੇ ਕਮਾਨ ਵਿਚ ਬਾਣ ਧਰਿਆ ਹੋਇਆ ਹੈ, ਜੋ ਅਣਗਿਣਤ ਵੈਰੀਆਂ ਨੂੰ ਭਜਾਉਣ ਵਾਲਾ ਹੈ।

ਘਮਕਿ ਘੁੰਘਰੰ ਸੁਰੰ ॥ ਨਵੰ ਨਨਾਦ ਨੂਪਰੰ ॥

ਪ੍ਰਜੁਆਲ ਬਿਜੁਲੰ ਜੁਲੰ ॥ ਪਵਿਤ੍ਰ ਪਰਮ ਨਿਰਮਲੰ ॥੫੨॥

ਸ਼ਬਦਾਰਥ : ਘਮਕਿ-ਗੁੰਜਾਰ। ਨਨਾਦ-ਆਵਾਜ਼। ਨੂਪਰੰ-ਝਾਂਜਰਾਂ ਦੀ। ਪ੍ਰਜੁਆਲ-ਲਿਸ਼ਕ। ਜੁਲੰ-ਜਵਾਲਾ।

ਭਾਵਾਰਥ : ਘੁੰਗਰੂਆਂ ਦੇ ਸੁਰਾਂ ਦੀ ਆਵਾਂਜ਼ ਆਉਂਦੀ ਹੈ, ਅਤੇ ਉਹ ਘੁੰਗਰੂਆਂ ਵਿਚੋਂ ਨਿਕਲੀ ਆਵਾਜ਼ ਬਿਲਕੁਲ ਨਵੀਂ ਕਿਸਮ ਦੀ ਹੈ। ਉਹਨਾਂ ਵਿਚੋਂ ਬਿਜਲੀ ਵਰਗੀ ਲਿਸ਼ਕ ਪੈਦਾ ਹੋ ਰਹੀ ਹੈ, ਜੋ ਅਤਿ ਪਵਿੱਤਰ ਅਤੇ ਨਿਰਮਲ ਹੈ।

### ਤੋਟਕ ਛੰਦ ॥ ਤ੍ਵਪ੍ਰਸਾਦਿ ॥

ਨਵ ਨਵੇਰ ਨਾਦ ਸੁਰੰ ਨ੍ਰਿਮਲੰ ॥

ਮੁਖ ਬਿੱਜੁਲ ਜੁਆਲ ਘਣੰ ਪ੍ਰਜਲੰ ॥

ਮਦਰਾ ਕਰ ਮੱਤ ਮਹਾ ਭਭਕੰ ॥

ਬਨ ਮੈ ਮਨੋ ਬਾਘ ਬਚਾ ਬਬਕੰ ॥੫੩॥

ਸ਼ਬਦਾਰਥ : ਨਵ ਨਵੇਰ-ਵੰਨ ਸੁਵੰਨੀ। ਘਣੰ-ਬੱਦਲ। ਪ੍ਰਜਲੰ-ਲਿਸ਼ਕਦੀ ਹੈ। ਮਦਰਾ ਕਰ-ਸ਼ਰਾਬ ਨਾਲ ਮਸਤ। ਬਾਘ ਬਚਾ-ਸ਼ੇਰ ਦਾ ਬੱਚਾ।

ਭਾਵਾਰਥ : ਉਸ ਮਹਾਕਾਲ ਦੀਆਂ ਝਾਂਜਰਾਂ ਵਿਚੋਂ ਵੰਨ-ਸੁਵੰਨੇ ਸ਼ੁੱਧ ਸੁਰ ਨਿਕਲਦੇ ਹਨ। ਉਸਦੇ ਮੁੱਖ ਦੀ ਚਮਕ ਇਸ ਤਰ੍ਹਾਂ ਹੈ, ਜਿਵੇਂ ਬੱਦਲਾਂ ਵਿਚ ਬਿਜਲੀ ਦੀ ਚਮਕ ਹੋਵੇ। ਉਸਦੀ ਚਾਲ ਮਸਤ ਸ਼ਰਾਬੀ ਵਰਗੀ ਹੈ, ਅਤੇ ਉਹ ਇਸ ਤਰ੍ਹਾਂ ਭਬਕ ਰਿਹਾ ਹੈ, ਜਿਸ ਤਰ੍ਹਾਂ ਜੰਗਲ ਵਿਚ ਸ਼ੇਰ ਦਾ ਬੱਚਾ ਭਬਕਾਂ ਮਾਰਦਾ ਹੈ।

ਭਵ ਭੂਤ ਭਵਿੱਖ ਭਵਾਨ ਭਵੰ ॥

ਕਲ ਕਾਰਣ ਉਬਾਰਣ ਏਕ ਤੁਵੰ ॥

ਸਭ ਠੌਰ ਨਿਰੰਤਰ ਨਿੱਤ ਨਯੰ ॥

ਮ੍ਰਿਦ ਮੰਗਲ ਰੂਪ ਤੁਯੰ ਸੁ ਭਯੰ ॥੫੪॥

ਸ਼ਬਦਾਰਥ : ਭਵ-ਸੰਸਾਰ। ਭਵੰ-ਮੌਜੂਦ ਹੈ। ਉਬਾਰਣ-

ਰੱਖਿਅਕ। ਠੌਰ-ਸਥਾਨ, ਜਗ੍ਹਾ। ਮ੍ਰਿਦ-ਕੋਮਲ। ਤੁਯੰ-ਤੂਹੀ।

**ਭਾਵਾਰਥ** : ਉਹ ਪ੍ਰਭੂ ਇਸ ਸ੍ਰਿਸ਼ਟੀ ਵਿਚ ਪਿੱਛੇ ਭੀ ਸੀ, ਹੁਣ ਵੀ ਹੈ ਅਤੇ ਅੱਗੇ ਵੀ ਹੋਵੇਗਾ। ਸ੍ਰਿਸ਼ਟੀ ਦਾ ਕਾਰਨ ਅਤੇ ਰੱਖਿਅਕ ਇਕ ਕਾਲ ਹੀ ਹੈ। ਉਹ ਹਮੇਸ਼ਾ ਸਭ ਥਾਵਾਂ 'ਤੇ ਇਕ ਰਸ ਨਵੀਨ ਹੈ। ਮੰਗਲ ਅਤੇ ਕੋਮਲ ਸਰੂਪ ਵਿਚ ਵੀ ਉਹੀ ਸੋਭਾ ਪਾ ਰਿਹਾ ਹੈ।

ਦ੍ਰਿੜ ਦਾੜ ਕਰਾਲ ਦ੍ਵੈ ਸੇਤ ਉਧੰ ॥
ਜਿਹ ਭਾਜਤ ਦੁਸਟ ਬਿਲੋਕ ਜੁਧੰ ॥
ਮਦ ਮੱਤ ਕ੍ਰਿਪਾਣ ਕਰਾਲ ਧਰੰ ॥
ਜਯ ਸੱਦ ਸੁਰਾ ਸੁਰਯੰ ਉਚਰੰ ॥੫੫॥

**ਸ਼ਬਦਾਰਥ** : ਦ੍ਰਿੜ-ਪੱਕੀਆਂ। ਸੇਤ ਉਧੰ-ਸਫੇਦ ਅਤੇ ਉੱਚੀਆਂ। ਮਦ ਮੱਤ-ਸ਼ਰਾਬ ਵਿਚ ਮਸਤ। ਸੁਰਾ ਸੁਰਾਯੰ-ਦੇਵਤੇ ਅਤੇ ਦੈਂਤ।

**ਭਾਵਾਰਥ** : ਉਸ ਮਹਾਕਾਲ ਦੀਆਂ ਸਫੇਦ, ਉੱਚੀਆਂ ਅਤੇ ਵੱਡੀਆਂ ਦੋ ਭਿਆਨਕ ਦਾੜ੍ਹਾਂ ਹਨ। ਉਹਨਾਂ ਨੂੰ ਵੇਖ ਕੇ ਦੁਸ਼ਟ ਲੋਕ ਯੁੱਧ ਦੇ ਮੈਦਾਨ ਵਿਚੋਂ ਭੱਜ ਜਾਂਦੇ ਹਨ। ਉਹ ਮਦਰਾ ਵਿਚ ਮਸਤ ਹੈ ਅਤੇ ਉਸਨੇ ਡਰਾਉਣੀ ਤਲਵਾਰ ਧਾਰਨ ਕੀਤੀ ਹੋਈ ਹੈ। ਦੇਵਤੇ ਅਤੇ ਦੈਂਤ ਐਸੇ ਰੂਪ ਵਾਲੇ ਦੀ ਜੈ ਜੈ ਕਾਰ ਉਚਾਰ ਰਹੇ ਹਨ।

ਨਵ ਕਿੰਕਣ ਨੇਵਰ ਨਾਦ ਹੂਅੰ ॥
ਚਲ ਚਾਲ ਸਭਾਚਲ ਕੰਪ ਭੂਅੰ ॥
ਘਣ ਘੁੰਘਰ ਘੰਟਣ ਘੋਰ ਸੁਰੰ ॥
ਚਰਚਾਰ ਚਰਾ ਚਰਯੰ ਹੁਹਰੰ ॥੫੬॥

**ਸ਼ਬਦਾਰਥ** : ਨਵ ਕਿੰਕਣ-ਘੁੰਗਰੂਆਂ ਵਾਲੀ ਤੜਾਗੀ। ਸਭਾਚਲ-ਸਾਰੇ ਪਰਬਤ ਪਹਾੜ। ਕੰਪ-ਭੁਚਾਲ। ਘਣ-ਬਹੁਤ ਸਾਰਾ। ਚਰਚਾਰ-ਭਾਜੜਾਂ। ਚਰਾ ਚਰਯੰ-ਚਲ ਅਤੇ ਅਚਲ। ਹੁਹਰੰ-ਘਬਰਾ ਕੇ।

**ਭਾਵਾਰਥ** : ਮਹਾਕਾਲ ਦੀ ਤੜਾਗੀ ਵਿਚ ਪਏ ਘੁੰਗਰੂਆਂ ਦੀ ਨਵੀਂ ਕਿਸਮ ਦੀ ਆਵਾਜ਼ ਆਉਂਦੀ ਹੈ। ਉਸ ਆਵਾਜ਼ ਨੂੰ ਸੁਣਕੇ ਧਰਤੀ ਕੰਬਣ ਲੱਗ ਪੈਂਦੀ ਹੈ ਅਤੇ ਇੰਝ ਲਗਦਾ ਹੈ ਕਿ ਜਿਵੇਂ ਭੁਚਾਲ ਆ ਗਿਆ ਹੋਵੇ। ਜਦੋਂ ਘੁੰਗਰੂਆਂ ਦੇ ਛਣਕਣ ਦੀ ਇਕ ਸੁਰ ਉੱਚੀ, ਡਰਾਉਣੀ ਆਵਾਜ਼ ਆਉਂਦੀ ਹੈ, ਤਾਂ ਸਾਰੇ ਜੀਵ ਭਟਕ ਕੇ ਭੱਜਦੇ ਨੱਸਦੇ ਹਨ।

ਚਲ ਚੌਦਹੂੰ ਚੱਕ੍ਰਨ ਚੱਕ੍ਰ ਫਿਰੰ ॥
ਬਢਵੰ ਘਟਵੰ ਹਰੀਅੰ ਸੁਭਰੰ ॥
ਜਗ ਜੀਵ ਜਿਤੇ ਜਲਯੰ ਥਲਯੰ।
ਅਸ ਕੋ ਜੁ ਤਵਾਇਸੁਅੰ ਮਲਯੰ ॥੫੭॥

**ਸ਼ਬਦਾਰਥ** : ਚਲ-ਚਲਦਾ ਫਿਰਦਾ। ਬਢਵੰ-ਵਧਾਉਣ ਵਾਲਾ। ਘਟਵੰ-ਘਟਾਉਣ ਵਾਲਾ। ਹਰੀਅੰ-ਖੋਹ ਲੈਣ ਵਾਲਾ। ਸੁਭਰੰ-ਨਕੋ-ਨਕ ਭਰਨ ਵਾਲਾ। ਅਸ-ਅਜਿਹਾ। ਤਵਾਇਸੁਅੰ-ਤੇਰੀ ਆਗਿਆ ਨੂੰ। ਮਲਯੰ-ਮੰਨਣ ਤੋਂ ਇਨਕਾਰ ਕਰਨਾ।

**ਭਾਵਾਰਥ** : ਉਸ ਮਹਾਕਾਲ ਪ੍ਰਭੂ ਦੇ ਹੁਕਮ ਦਾ ਚੱਕਰ ਚੌਦਾਂ ਲੋਕਾਂ ਵਿਚ ਚਲ ਰਿਹਾ ਹੈ ਜੋ ਕਿ ਜੀਵਾਂ ਦੇ ਵਧਣ, ਘਟਣ, ਖਾਲੀ ਹੋਣ ਅਤੇ ਭਰਨ ਦਾ ਕਾਰਨ ਹੈ। ਜਿਤਨੇ ਵੀ ਜੀਵ ਜਲ ਅਤੇ ਥਲ ਤੇ ਹਨ, ਉਹਨਾਂ ਵਿਚੋਂ ਅਜਿਹਾ ਕੌਣ ਹੈ ਜੋ ਤੇਰੀ ਆਗਿਆ ਨੂੰ ਮੋੜ ਸਕੇ।

ਘਟ ਭਾਦਵ ਮਾਸ ਕੀ ਜਾਣ ਸੁਭੰ ॥
ਤਨ ਸਾਵਰੇ ਰਾਵਰੇਅੰ ਹੁਲਸੰ ॥
ਰਦ ਪੰਗਤ ਦਾਮਨੀਅੰ ਦਮਕੰ ॥
ਘਨ ਘੁੰਘਰ ਘੰਟ ਸੁਰੰ ਘਮਕੰ ॥੫੮॥

**ਸ਼ਬਦਾਰਥ** : ਘਟ-ਘਟਾ। ਮਾਸ-ਮਹੀਨਾ। ਸਾਵਰੇ-ਸਾਂਵਲੇ। ਰਾਵਰੇਯੰ-ਆਪਦੇ। ਹੁਲਸੰ-ਆਨੰਦ ਦਾਇਕ। ਰਦ ਪੰਗਤ-ਦੰਦਾਵਲੀ।

**ਭਾਵਾਰਥ** : ਜਿਸ ਤਰ੍ਹਾਂ ਭਾਦਰੋਂ ਦੇ ਮਹੀਨੇ ਦੀ ਕਾਲੀ ਘਟਾ ਬਹੁਤ ਸੁਹਾਵਣੀ ਲਗਦੀ ਹੈ, ਇਸੇ ਤਰ੍ਹਾਂ ਆਪਦਾ ਸਾਂਵਲਾ ਸਰੀਰ ਲਿਸ਼ਕਦਾ ਹੋਇਆ ਸੋਭਦਾ ਹੈ। ਆਪਦੇ ਦੰਦਾਂ ਦੀਆਂ ਪੰਗਤੀਆਂ ਬਿਜਲੀ ਵਾਂਗ ਚਮਕਦੀਆਂ ਹਨ। ਘੁੰਗਰੂਆਂ ਅਤੇ ਘੰਟਿਆਂ ਦੀ ਆਵਾਜ਼ ਇਸ ਤਰ੍ਹਾਂ ਗਰਜਦੀ ਹੈ, ਜਿਸ ਤਰ੍ਹਾਂ ਕਾਲੇ ਬੱਦਲਾਂ ਦੀ ਗਰਜਾਹਟ ਹੋਵੇ।

**ਭੁਜੰਗ ਪ੍ਰਯਾਤ ਛੰਦ ॥**

ਘਟਾ ਸਾਵਣੰ ਜਾਣ ਸਯਾਮੰ ਸੁਹਾਯੰ ॥
ਮਣੀ ਨੀਲ ਨਗਿਯੰ ਲਖੰ ਸੀਸ ਨਿਆਯੰ ॥
ਮਹਾਂ ਸੁੰਦ੍ਰ ਸਯਾਮੰ ਮਹਾਂ ਅਭਿਰਾਮੰ ॥
ਮਹਾਂ ਰੂਪ ਰੂਪੰ ਮਹਾਂ ਕਾਮ ਕਾਮੰ ॥੫੯॥

**ਸ਼ਬਦਾਰਥ** : ਨੀਲ-ਨੀਲਮ ਪੱਥਰ। ਲਖੰ-ਵੇਖ ਕੇ। ਨਿਆਯੰ-ਨਿਵਾਉਂਦੇ ਹਨ। ਅਭਿਰਾਮੰ-ਮਨ ਨੂੰ ਲੁਭਾਉਣ ਵਾਲਾ।

**ਭਾਵਾਰਥ** : ਉਸ ਕਾਲ ਪੁਰਖ ਦਾ ਸਾਂਵਲਾ ਸਰੀਰ ਸਾਵਣ ਦੀਆ ਕਾਲੀਆਂ ਘਟਾਵਾਂ ਵਾਂਗ ਸੋਭ ਰਿਹਾ ਹੈ, ਜਿਸ ਨੂੰ ਵੇਖ ਕੇ ਨੀਲਮਣੀਆਂ ਦੇ ਪਹਾੜ ਵੀ ਆਪਣਾ ਸਿਰ ਝੁਕਾ ਲੈਂਦੇ ਹਨ। ਉਸਦਾ ਸਿਆਮ ਰੰਗ ਬੜਾ ਹੀ ਮਨਮੋਹਕ ਹੈ। ਉਹ ਰੂਪ ਦੇ ਵੀ ਮਹਾ ਰੂਪ ਹਨ ਅਤੇ ਕਾਮ ਦੇਵ ਨਾਲੋਂ ਵੀ ਵਧੇਰੇ ਸੁੰਦਰ ਹਨ।

ਫਿਰੇ ਚੱਕ੍ਰ ਚਉਦਹੂੰ ਪੁਰੀਯੰ ਮਧਿਯਾਣੰ ॥
ਇਸੋ ਕੌਨ ਬੀਯੰ ਫਿਰੈ ਆਇਸਾਣੰ ॥
ਕਹੋ ਕੁੰਟ ਕੌਨੈ ਬਿਖੇ ਭਾਜ ਬਾਚੈ ॥
ਸਭੰ ਸੀਸ ਕੇ ਸੰਗ ਸ੍ਰੀ ਕਾਲ ਨਾਚੈ ॥੬੦॥

**ਸ਼ਬਦਾਰਥ**—ਮਧਿਯਾਣੰ-ਵਿੱਚ। ਬੀਯੰ-ਦੂਸਰਾ। ਕੁੰਟ-ਕੋਣਾ।

ਭਾਵਾਰਥ—ਉਸ ਮਹਾਕਾਲ ਦਾ ਚੱਕਰ ਚੌਦਾਂ ਪੁਰੀਆਂ ਵਿੱਚ ਫਿਰਦਾ ਹੈ। ਐਸਾ ਦੂਸਰਾ ਹੋਰ ਕੌਣ ਪੈਦਾ ਹੋਇਆ ਹੈ, ਜਿਹੜਾ ਤੇਰੀ ਆਗਿਆ ਦੇ ਉਲਟ ਚੱਲ ਸਕੇ। ਕੀ ਕੋਈ ਇਹ ਦੱਸ ਸਕਦਾ ਹੈ ਕਿ ਕਾਲ ਦੇ ਚੱਕਰ ਤੋਂ ਬਚਕੇ ਦੁਨੀਆਂ ਦੇ ਕਿਸ ਕੋਣੇ ਵਿਚ ਉਹ ਜਾ ਕੇ ਬਚ ਸਕਦਾ ਹੈ, ਕਿਉਂਕਿ ਸਾਰਿਆਂ ਦੇ ਸਿਰਾਂ ਤੇ ਸ੍ਰੀ ਕਾਲ ਮੰਡਰਾਉਂਦਾ ਹੈ।

**ਕਰੇ ਕੋਟ ਕੋਊ ਧਰੇ ਕੋਟ ਓਟੰ।**
**ਬਚੈ ਗੋ ਨ ਕਿਉਹੂੰ ਕਰੈ ਕਾਲ ਚੋਟੰ॥**
**ਲਿਖੰ ਜੰਤ੍ਰ ਕੇਤੇ ਪੜੰ ਮੰਤ੍ਰ ਕੋਟੰ॥**
**ਬਿਨਾ ਸਰਨ ਤਾਕੀ ਨਹੀ ਔਰ ਓਟੰ॥੬੧॥**

ਸ਼ਬਦਾਰਥ—ਕੋਟ-ਕਰੋੜਾਂ। ਓਟੰ-ਆਸਰਾ। ਕਿਉਹੂੰ-ਕਿਸੇ ਤਰ੍ਹਾਂ ਵੀ। ਕੋਟ-ਕਿਲ੍ਹਾ।

ਭਾਵਾਰਥ—ਕੋਈ ਕਿੰਨੇ ਹੀ ਕਿਲ੍ਹੇ ਬਣਾ ਲਏ ਕਰੋੜਾਂ ਹੀ ਬਚਾਉ ਦੇ ਸਾਧਨ ਬਣਾ ਲਏ, ਪਰ ਫਿਰ ਵੀ ਉਹ ਕਾਲ ਦੀ ਚੋਟ ਤੋਂ ਨਹੀ ਬਚ ਸਕਦਾ। ਕਿੰਨੇ ਹੀ ਜੰਤਰ ਲਿਖ ਲਏ ਜਾਣ ਅਤੇ ਕਰੋੜਾਂ ਹੀ ਮੰਤਰ ਪੜ੍ਹ ਲਏ.ਜਾਣ ਪਰ ਉਸ ਕਾਲ ਪੁਰਖ ਦੀ ਸਰਨ ਤੋਂ ਬਿਨਾਂ ਹੋਰ ਕੋਈ ਆਸਰਾ ਕੰਮ ਨਹੀ ਆਉਂਦਾ।

**ਲਿਖੰ ਜੰਤ੍ਰ ਥਾਕੇ ਪੜੰ ਮੰਤ੍ਰ ਹਾਰੇ॥**
**ਕਰੇ ਕਾਲ ਤੇ ਅੰਤ ਲੈ ਕੈ ਬਿਚਾਰੇ॥**
**ਕਿਤਿਓ ਤੰਤ੍ਰ ਸਾਧੇ ਜੁ ਜਨਮੰ ਬਿਤਾਇਓ॥**
**ਭਏ ਫੋਕਟੰ ਕਾਜ ਏਕੈ ਨ ਆਇਓ॥੬੨॥**

ਸ਼ਬਦਾਰਥ—ਬਿਚਾਰੇ-ਦੀਨ। ਕਿਤਿਓ-ਕਿੰਨਿਆਂ ਨੇ ਹੀ। ਫੋਕਟੰ-ਵਿਅਰਥ।

ਭਾਵਾਰਥ—ਕਿੰਨੇ ਹੀ ਜੰਤਰ ਲਿਖਣ ਵਾਲੇ ਜੰਤਰ ਲਿਖ ਲਿਖ ਕੇ ਥੱਕ ਗਏ, ਕਿੰਨੇ ਹੀ ਮੰਤਰ ਪੜ੍ਹਨ ਵਾਲੇ ਮੰਤਰ ਪੜ੍ਹ ਪੜ੍ਹ ਕੇ ਹਾਰ ਗਏ, ਅਤੇ ਅੰਤ ਵਿਚ ਕਾਲ ਨੇ ਉਹਨਾਂ ਸਾਰਿਆਂ ਨੂੰ ਦੀਨ ਬਣਾ ਕੇ ਖ਼ਤਮ ਕਰ ਦਿੱਤਾ। ਕਿੰਨਿਆਂ ਲੋਕਾਂ ਨੇ ਤੰਤਰਾਂ ਨੂੰ ਸਾਧਣ ਵਿਚ ਕਈ ਜਨਮ ਬਿਤਾ ਦਿੱਤੇ। ਉਹਨਾਂ ਦੇ ਸਾਰੇ ਕੀਤੇ ਹੋਏ ਕਾਰਜ ਵਿਅਰਥ ਹੋ ਗਏ, ਅਤੇ ਉਹਨਾਂ ਕੀਤੇ ਕਾਰਜਾਂ ਵਿਚੋਂ ਇੱਕ ਵੀ ਕੰਮ ਨਾ ਆਇਆ।

**ਕਿਤੇ ਨਾਸ ਮੂੰਦੇ ਭਏ ਬ੍ਰਹਮਚਾਰੀ॥**
**ਕਿਤੇ ਕੰਠ ਕੰਠੀ ਜਟਾ ਸੀਸ ਧਾਰੀ॥**
**ਕਿਤੇ ਚੀਰ ਕਾਨੰ ਜੁਗੀਸੰ ਕਹਾਯੰ॥**
**ਸਭੈ ਫੋਕਟੰ ਧਰਮ ਕਾਮੰ ਨ ਆਯੰ॥੬੩॥**

ਸ਼ਬਦਾਰਥ—ਜੁਗੀਸੰ-ਜੋਗੀਰਾਜ। ਜਟਾ-ਜਟਾਵਾਂ। ਕਾਮੰ ਨ ਆਯੰ-ਕਿਸੇ ਕੰਮ ਨਹੀਂ ਆਉਂਦਾ।

ਭਾਵਾਰਥ—ਕਈ ਲੋਕ ਨਾਸਾਂ ਮੂੰਦ ਕੇ ਪ੍ਰਾਣਯਾਮ ਦੀ ਕਿਰਿਆ ਕਰਦਿਆਂ ਹੋਇਆਂ ਬ੍ਰਹਮਚਾਰਯ ਧਰਮ ਦੀ ਪਾਲਣਾ ਕਰਦੇ ਹਨ, ਕਈਆਂ ਨੇ ਗਲ ਵਿਚ ਮਾਲਾ ਪਾ ਕੇ, ਸਿਰ ਉੱਤੇ ਜਟਾਵਾਂ ਧਾਰਨ ਕੀਤੀਆਂ ਹੋਈਆਂ ਹਨ, ਕਈ ਕੰਨ ਪੜਵਾਕੇ ਜੋਗੀਰਾਜ ਕਹਾਉਂਦੇ ਹਨ। ਇਹ ਸਾਰੇ ਧਰਮ ਵਿਅਰਥ ਹਨ, ਅਤੇ ਅੰਤ ਵੇਲੇ ਕਿਸੇ ਵੀ ਕੰਮ ਨਹੀਂ ਆਉਂਦੇ।

**ਮਧੁ ਕੀਟਭੰ ਰਾਛਸੇਸੰ ਬਲੀਅੰ॥**
**ਸਮੇ ਆਪਨੀ ਕਾਲ ਤੇਊ ਦਲੀਅੰ॥**
**ਭਏ ਸੁੰਭ ਨੈਸੁੰਭ ਸ੍ਰੋਣੰਤ ਬੀਜੰ॥**
**ਤੇਊ ਕਾਲ ਕੀਨੇ ਪੁਰੇਜੇ ਪੁਰੇਜੰ॥੬੪॥**

ਸ਼ਬਦਾਰਥ—ਮਧੁ ਕੀਟਭੰ-ਰਾਖ਼ਸ਼ ਦਾ ਨਾਮ। ਰਾਛਸੇਸੰ-ਦੈਂਤਰਾਜ। ਬਲੀਅੰ-ਬਹਾਦਰ ਸੂਰਮੇ। ਦਲੀਅੰ-ਦਲ ਸੁੱਟੇ। ਪੁਰੇਜੇ ਪੁਰੇਜੰ-ਟੋਟੇ ਟੋਟੇ।

ਭਾਵਾਰਥ—ਜੋ ਦੈਂਤਰਾਜ ਮਧੁ ਅਤੇ ਕੈਟਭ ਬਲੀ ਹੋਏ ਹਨ, ਉਹਨਾਂ ਨੂੰ ਸਮਾਂ ਆਉਣ ਤੇ ਕਾਲ ਨੇ ਨਾਸ ਕਰ ਦਿੱਤਾ। ਸੁੰਭ, ਨਿਸੁੰਭ, ਸ੍ਰੋਣੰਤਬੀਜ ਆਦਿ ਦੈਂਤ ਵੀ ਹੋਏ ਹਨ, ਉਹਨਾਂ ਨੂੰ ਵੀ ਕਾਲ ਨੇ ਕੱਟ ਕੱਟਕੇ ਟੋਟੇ ਟੋਟੇ ਕਰ ਦਿੱਤਾ।

**ਬਲੀ ਪ੍ਰਿਥੀਅੰ ਮਾਨੰਧਾਤਾ ਮਹੀਪੰ॥**
**ਜਿਨੈ ਰੱਥ ਚੱਕ੍ਰੰ ਕੀਏ ਸਾਤ ਦੀਪੰ॥**
**ਭੁਜੰ ਭੀਮ ਭਰਥੰ ਜੰਗ ਜੀਤ ਡੰਡਯੰ॥**
**ਤਿਨੈ ਅੰਤਕੇ ਅੰਤਕੋਂ ਕਾਲ ਖੰਡਯੰ॥੬੫॥**

ਸ਼ਬਦਾਰਥ—ਪ੍ਰਿਥੀਅੰ-ਪ੍ਰਿਥੁ ਰਾਜਾ। ਚੱਕ੍ਰੰ-ਪਹੀਏ। ਭੁਜੰ-ਬਾਹਵਾਂ। ਅੰਤਕੇ-ਜਮਰਾਜ। ਡੰਡਯੰ-ਦੰਡ ਦੇਣਾ, ਸਜ਼ਾ ਦੇਣੀ।

ਭਾਵਾਰਥ—ਪ੍ਰਿਥੁ ਅਤੇ ਮਾਨਧਾਤਾ ਰਾਜੇ ਬਹੁਤ ਬਲਵਾਨ ਹੋਏ ਹਨ ਜਿਨ੍ਹਾਂ ਨੇ ਰੱਥ ਦੇ ਪਹੀਆਂ ਦੀਆਂ ਲੀਕਾਂ ਨਾਲ ਸੱਤ ਦੀਪ ਬਣਾਏ ਸਨ। ਭੀਮ ਅਤੇ ਭਰਤ ਰਾਜਿਆਂ ਨੇ ਜਗਤ ਨੂੰ ਆਪਣੀਆਂ ਬਾਹਵਾਂ ਦੇ ਬਲ ਨਾਲ ਜਿੱਤ ਕੇ, ਦੰਡ ਦਿਤਾ, ਅੰਤ ਵਿਚ ਕਾਲ ਨੇ ਇਹੋ ਜਿਹੇ ਸੂਰਬੀਰਾਂ ਨੂੰ ਵੀ ਮਾਰ ਮੁਕਾਇਆ।

**ਜਿਨੈ ਦੀਪ ਦੀਪੰ ਦੁਹਾਈ ਫਿਰਾਈ॥**
**ਭੁਜਾਦੰਡ ਦੈ ਛੋਣਿ ਛਤ੍ਰੰ ਛਿਨਾਈ॥**
**ਕਰੇ ਜੱਗ ਕੋਟੰ ਜਸੰ ਅਨੇਕ ਲੀਤੇ॥**
**ਵਹੇ ਬੀਰ ਬੰਕੇ ਬਲੀ ਕਾਲ ਜੀਤੇ॥੬੬॥**

ਸ਼ਬਦਾਰਥ—ਛੋਣਿ-ਧਰਤੀ। ਦੁਹਾਈ-ਡੋਂਡੀ ਪਿਟਵਾਉਣੀ। ਭੁਜਾ-ਬਾਹੂਬਲ। ਛਿਨਾਈ-ਖੋਹੇ ਜਾਣਾ। ਬੰਕੇ-ਸੁਹਣੇ।

ਭਾਵਾਰਥ—ਜਿਨ੍ਹਾਂ ਨੇ ਸਾਰੇ ਦੀਪਾਂ ਵਿਚ ਆਪਣੀ ਜਿੱਤ ਦੀ ਡੋਂਡੀ ਪਿਟਵਾਈ ਸੀ, ਆਪਣੀਆਂ ਬਾਹਵਾਂ ਦੇ ਬਲ ਤੇ ਦੰਡ ਦੇ ਕੇ ਧਰਤੀ ਦੇ ਸਾਰੇ ਰਾਜ ਸਿੰਘਾਸਣ ਖੋਹ ਲਏ ਸਨ, ਜਿਸਨੇ ਕਰੋੜਾਂ ਯਗ ਕਰਕੇ ਅਨੇਕ ਤਰ੍ਹਾਂ ਦੇ ਯਸ਼ ਪ੍ਰਾਪਤ ਕੀਤੇ, ਉਹੀ ਸੁਹਣੇ ਸੂਰਮੇ ਬਲੀ ਕਾਲ ਨੇ ਅੰਤ ਵਿੱਚ ਜਿੱਤ ਲਏ, ਆਪਣੇ ਅਧੀਨ ਕਰ ਲਏ।

**ਕਈ ਕੋਟ ਲੀਨੇ ਜਿਨੈ ਦੁਰਗ ਢਾਹੇ॥**

ਕਿਤੇ ਸੂਰਬੀਰਾਨ ਕੇ ਸੈਨ ਗਾਹੇ॥
ਕਈ ਜੰਗ ਕੀਨੇ ਸੁ ਸਾਕੇ ਪਵਾਰੇ॥
ਵਹੈ ਦੀਨ ਦੇਖੇ ਗਿਰੇ ਕਾਲ ਮਾਰੇ॥੬੭॥

ਸ਼ਬਦਾਰਥ—ਦੁਰਗ-ਕਿਲ੍ਹੇ। ਸਾਕੇ-ਜੰਗ, ਯੁੱਧ। ਪਵਾਰੇ-ਜੰਗ, ਯੁੱਧ। ਦੀਨ-ਲਾਚਾਰ।

ਭਾਵਾਰਥ—ਜਿਨ੍ਹਾਂ ਨੇ ਕਰੋੜਾਂ ਕਿਲ੍ਹੇ ਢਾਹ ਕੇ ਆਪਣੇ ਕਬਜ਼ੇ ਵਿਚ ਕਰ ਲਏ, ਜਿਨ੍ਹਾਂ ਨੇ ਸੂਰਬੀਰਾਂ ਦੀਆਂ ਫੌਜਾਂ ਦਾ ਮਲੀਆਮੇਟ ਕਰ ਦਿੱਤਾ, ਏਨੇ ਜੰਗਾਂ ਯੁੱਧ ਜਿੱਤਣ ਤੇ ਭੀ, ਉਹ ਸਾਰੇ ਕਾਲ ਦੇ ਅੱਗੇ ਅਧੀਨ ਹੋਏ, ਦੀਨ ਅਤੇ ਲਾਚਾਰ ਹੋ ਕੇ ਮਾਰੇ ਹੋਏ ਦੇਖੇ ਗਏ।

ਜਿਨੈ ਪਾਤਸਾਹੀ ਕਰੀ ਕੋਟ ਜੁੱਗਿਯੰ॥
ਰਸੰ ਆਨਰਸੰ ਭਲੀ ਭਾਂਤਿ ਭੁਗਿਯੰ॥
ਵਹੈ ਅੰਤ ਕੋ ਪਾਵ ਨਾਗੇ ਪਧਾਰੇ॥
ਗਿਰੇ ਦੀਨ ਦੇਖੇ ਹਠੀ ਕਾਲ ਮਾਰ॥੬੮॥

ਸ਼ਬਦਾਰਥ—ਅਨਰਸੰ-ਹਰ ਤਰ੍ਹਾਂ ਦੇ ਸੁਆਦ। ਭੁਗਿਅੰ-ਭੋਗੇ ਸਨ।

ਭਾਵਾਰਥ—ਜਿਨ੍ਹਾਂ ਨੇ ਕਰੋੜਾਂ ਯੁਗਾਂ ਤੱਕ ਬਾਦਸ਼ਾਹ ਬਣਕੇ ਰਾਜ ਕੀਤਾ, ਅਤੇ ਤਰ੍ਹਾਂ ਤਰ੍ਹਾਂ ਦੇ ਰਸਾਂ ਦਾ ਸੁਆਦ ਚੰਗੀ ਤਰ੍ਹਾਂ ਮਾਣਿਆ। ਅੰਤ ਵਿਚ ਨੰਗੇ ਪੈਰੀਂ ਇਸ ਦੁਨੀਆਂ ਤੋਂ ਗਏ, ਅਤੇ ਉਹ ਹਠੀ ਅੰਤ ਵਿਚ ਕਾਲ ਦੇ ਮਾਰੇ ਹੋਏ, ਉਸਦੇ ਸਾਹਮਣੇ ਡਿੱਗੇ ਹੋਏ ਵੇਖੇ ਗਏ।

ਜਿਨੈ ਖੰਡੀਅੰ ਦੰਡ ਧਾਰੰ ਅਪਾਰੰ॥
ਕਰੇ ਚੰਦ੍ਰਮਾ ਸੂਰ ਚੇਰੇ ਦੁਆਰੰ॥
ਜਿਨੈ ਇੰਦ੍ਰ ਸੇ ਜੀਤ ਕੈ ਛੋਡ ਡਾਰੇ॥
ਵਹੈ ਦੀਨ ਦੇਖੇ ਗਿਰੇ ਕਾਲ ਮਾਰੇ॥੬੯॥

ਸ਼ਬਦਾਰਥ—ਦੰਡਧਾਰੰ-ਹਕੂਮਤ ਕਰਨ ਵਾਲੇ। ਸੂਰ-ਸੂਰਜ।

ਭਾਵਾਰਥ—ਜਿਸਨੇ ਅਨੇਕਾਂ ਹੀ ਹਕੂਮਤ ਕਰਨ ਵਾਲਿਆਂ ਰਾਜਿਆਂ ਨੂੰ ਨਾਸ ਕਰ ਦਿੱਤਾ, ਅਤੇ ਉਸਨੇ ਚੰਦ੍ਰਮਾ ਅਤੇ ਸੂਰਜ ਨੂੰ ਵੀ ਆਪਣੇ ਦੁਆਰਪਾਲ ਬਣਾ ਲਿਆ, ਜਿਸਨੇ ਇੰਦ੍ਰ ਵਰਗਿਆਂ ਨੂੰ ਵੀ ਜਿੱਤ ਕੇ ਛੱਡ ਦਿੱਤਾ, ਉਹ ਸਾਰੇ ਦੀਨ ਹੋ ਕੇ ਕਾਲ ਦੇ ਮਾਰੇ ਹੋਏ ਵੇਖੇ ਗਏ।

### ਰਸਾਵਲ ਛੰਦ॥

ਜਿਤੇ ਰਾਮ ਹੂਏ॥ ਸਭੈ ਅੰਤਿ ਮੂਏ॥
ਜਿਤੇ ਕਿਸਨ ਹ੍ਵੈਹੈ॥ ਸਭੈ ਅੰਤ ਜੈ ਹੈ॥੭੦॥

ਸ਼ਬਦਾਰਥ—ਮੂਏ-ਮਰ ਗਏ।

ਭਾਵਾਰਥ—ਜਿੰਨੇ ਵੀ ਸ੍ਰੀ ਰਾਮ ਚੰਦ੍ਰ ਜੀ ਦੇ ਅਵਤਾਰ ਹੋਏ ਹਨ, ਉਹ ਸਾਰੇ ਦੇ ਸਾਰੇ ਅੰਤ ਕਾਲ ਨੂੰ ਪ੍ਰਾਪਤ ਹੋਏ। ਜਿੰਨੇ ਵੀ ਸ੍ਰੀ ਕ੍ਰਿਸ਼ਨ ਜੀ ਦੇ ਅਵਤਾਰ ਹੋਏ ਹਨ, ਉਹ ਵੀ ਸਾਰੇ ਦੇ ਸਾਰੇ ਆਪਣੇ ਸਰੀਰ ਨੂੰ ਇਸ ਲੋਕ ਵਿਚ ਤਿਆਗ ਗਏ, ਅਤੇ ਕਾਲ ਵੱਸ ਹੋ ਗਏ।

ਜਿਤੇ ਦੇਵ ਹੋਸੀ॥ ਸਭੈ ਅੰਤ ਜਾਸੀ॥
ਜਿਤੇ ਬੋਧ ਹ੍ਵੈਹੈ॥ ਸਭੈ ਅੰਤਿ ਛੈਹੈ॥੭੧॥

ਸ਼ਬਦਾਰਥ—ਦੇਵ-ਦੇਵਤੇ। ਬੋਧ-ਬੋਧੀ। ਛੈਹੈ-ਨਾਸ ਹੋ ਗਏ ਹਨ।

ਭਾਵਾਰਥ—ਆਉਣ ਵਾਲੇ ਸਮੇਂ ਵਿਚ ਜਿੰਨੇ ਵੀ ਦੇਵਤੇ ਹੋਣਗੇ, ਉਹ ਵੀ ਸਾਰੇ ਦੇ ਸਾਰੇ ਅੰਤ ਕਾਲ ਵੱਸ ਹੋ ਜਾਣਗੇ। ਜਿੰਨੇ ਬੋਧੀਆਂ ਦੇ ਅਵਤਾਰ ਹੋਏ ਹਨ ਸਾਰੇ ਦੇ ਸਾਰੇ ਹੀ ਫ਼ਨਾਹ ਹੋ ਗਏ ਹਨ।

ਜਿਤੇ ਦੇਵਰਾਯੰ॥ ਸਭੈ ਅੰਤ ਜਾਯੰ॥
ਜਿਤੇ ਦਈਤ ਏਸੰ॥ ਤਿਤਿਯੋ ਕਾਲ ਲੇਸੰ॥੭੨॥

ਸ਼ਬਦਾਰਥ—ਦੇਵ ਰਾਯੰ-ਇੰਦ੍ਰ। ਦਈਤ-ਦੈਂਤ। ਈਸੰ-ਰਾਜ। ਤਿਤਿਓ-ਉਤਨੇ ਹੀ (ਸਾਰੇ ਦੇ ਸਾਰੇ)।

ਭਾਵਾਰਥ—ਜਿੰਨੇ ਵੀ ਇੰਦ੍ਰ ਦੇਵਤੇ ਹੋਣਗੇ, ਸਾਰੇ ਦੇ ਸਾਰੇ ਹੀ ਅੰਤ ਨੂੰ ਪ੍ਰਾਪਤ ਕਰਨਗੇ। ਜਿੰਨੇ ਵੀ ਦੈਂਤਾਂ ਦੇ ਰਾਜੇ ਪੈਦਾ ਹੋਣਗੇ, ਉਹ ਸਾਰੇ ਦੇ ਸਾਰੇ ਹੀ ਕਾਲ ਦੀ ਖ਼ੁਰਾਕ ਬਣ ਜਾਣਗੇ।

ਨਰਸਿੰਘਾ ਅਵਤਾਰੰ॥ ਵਹੇ ਕਾਲ ਮਾਰੰ॥
ਬਡੋ ਡੰਡਧਾਰੀ॥ ਹਣਿਓ ਕਾਲ ਭਾਰੰ॥੭੩॥

ਸ਼ਬਦਾਰਥ—ਹਣਿਓ-ਮਾਰਿਆ। ਡੰਡਧਾਰੀ-ਸ਼ਸਤ੍ਰਧਾਰੀ।

ਭਾਵਾਰਥ—ਨਰਸਿੰਘ ਦੇ ਅਵਤਾਰ ਨੂੰ ਵੀ ਕਾਲ ਨੇ ਮਾਰ ਮੁਕਾਇਆ। ਜਿੰਨੇ ਵੀ ਸ਼ਸਤ੍ਰਧਾਰੀ ਦਬ-ਦਬੇ ਵਾਲੇ ਹੋਏ ਹਨ, ਉਹਨਾਂ ਸਾਰਿਆਂ ਨੂੰ ਵੱਡੇ ਪ੍ਰਤਾਪੀ ਕਾਲ ਨੇ ਮਾਰ ਮੁਕਾਇਆ।

ਦਿਜੰ ਬਾਵਨ੍ਹੇਯੰ॥ ਹਣਿਯੋ ਕਾਲ ਤੇਯੰ॥
ਮਹਾਂ ਮੱਛ ਮੁੰਡੰ॥ ਫਧਿਓ ਕਾਲ ਝੁੰਡੰ॥੭੪॥

ਸ਼ਬਦਾਰਥ—ਬਾਵਨੇਯੰ-ਬਾਵਨ ਅਵਤਾਰ। ਮੱਛ ਮੁੰਡੰ-ਮੱਛ ਦੇ ਸਿਰ ਵਾਲਾ (ਵਿਸ਼ਨੂੰ ਦਾ ਮਛ ਅਵਤਾਰ)। ਫਧਿਓ-ਕਾਲ ਦੇ ਜਾਲ ਵਿਚ ਫਸਿਆ।

ਭਾਵਾਰਥ—ਬਾਵਨ ਅਵਤਾਰ ਜੋ ਬ੍ਰਾਹਮਣ ਸੀ, ਉਸਨੂੰ ਵੀ ਕਾਲ ਨੇ ਮਾਰ ਮੁਕਾਇਆ। ਮੱਛ ਅਵਤਾਰ ਜੋ ਵੱਡੇ ਸਿਰ ਵਾਲਾ ਸੀ, ਉਹ ਵੀ ਕਾਲ ਦੇ ਜਾਲ ਵਿਚ ਫਸ ਗਿਆ।

ਜਿਤੇ ਹੋਇ ਬੀਤੇ॥ ਤਿਤੇ ਕਾਲ ਜੀਤੇ॥
ਜਿਤੇ ਸਰਨ ਜੈਹੈ॥ ਤਿਤਿਓ ਰਾਖ ਲੈਹੈ॥੭੫॥

ਸ਼ਬਦਾਰਥ—ਤਿਤਿਯੋ-ਉਤਨੇ ਹੀ।

ਭਾਵਾਰਥ—ਜਿੰਨੇ ਵੀ ਹੋ ਚੁੱਕੇ ਹਨ ਉਹਨਾਂ ਸਾਰਿਆਂ ਉੱਤੇ ਕਾਲ ਨੇ ਜਿੱਤ ਪ੍ਰਾਪਤ ਕਰ ਲਈ ਹੈ। ਜਿੰਨੇ ਵੀ ਉਸ ਕਾਲ ਦੀ ਸ਼ਰਨ ਵਿਚ ਪਹੁੰਚ ਗਏ ਉਹਨਾਂ ਸਾਰਿਆਂ ਨੂੰ ਕਾਲ ਨੇ ਬਚਾ ਲਿਆ। (ਚਲਦਾ)

## ਮੋੜਵੀਂ ਆਵਾਜ਼

(ਪਹਾੜਾਂ ਵਿਚ ਖੂਹ ਵਿਚ ਜਾਂ ਹੋਰ ਕਈ ਥਾਵਾਂ ਤੇ ਆਵਾਜ਼ ਮਾਰੋ ਤਾਂ ਉਹ ਟਕਰਾ ਕੇ ਵਾਪਸ ਆਉਂਦੀ ਹੈ, ਅੰਗਰੇਜ਼ੀ ਵਿਚ ਇਸ ਨੂੰ ਐਕੋ ਆਖਦੇ ਹਨ — ਇਸ ਨੂੰ ਪ੍ਰਤਿਧੁਨੀ ਜਾਂ 'ਮੋੜਵੀਂ ਆਵਾਜ਼' ਕਿਹਾ ਜਾਂਦਾ ਹੈ)

ਇਕ ਮੁੰਡੇ ਨੂੰ ਇਹ ਪਤਾ ਨਹੀਂ ਸੀ ਕਿ ਇਹ ਪ੍ਰਤਿਧੁਨੀ ਕੀ ਹੁੰਦੀ ਹੈ। ਉਹਨੇ ਇਕ ਪਹਾੜੀ ਵਾਦੀ ਵਿਚ ਆਵਾਜ਼ ਦਿਤੀ "ਉਥੇ ਕੌਣ ਹੈ ਭਈ", ਅਗੋਂ ਆਵਾਜ਼ ਆਈ "ਉਥੇ ਕੌਣ ਹੈ ਭਈ।"

ਉਹਨੇ ਪੁਛਿਆ "ਤੂੰ ਕੌਣ ਹੈਂ ?" ਵਾਪਸੀ ਜਵਾਬ ਆਇਆ "ਤੂੰ ਕੌਣ ਹੈਂ ?"

ਮੁੰਡੇ ਨੇ ਸੋਚਿਆ ਕਿ ਕੋਈ ਉਸ ਨੂੰ ਛੇੜਣ ਦੀ ਕੋਸ਼ਿਸ਼ ਕਰ ਰਿਹਾ ਹੈ। ਉਹਨੇ ਚੀਕ ਕੇ ਕਿਹਾ "ਬੰਦ ਕਰ ਓਏ"। ਉਹਦੇ ਆਪਣੇ ਸ਼ਬਦ ਹੀ ਵਾਪਸ ਆ ਗਏ "ਬੰਦ ਕਰ ਓਏ"।

ਘਬਰਾਏ ਹੋਏ ਮੁੰਡੇ ਨੇ ਫੇਰ ਕਿਹਾ "ਕੁੱਤਿਆ ਹਰਾਮਜ਼ਾਦਿਆ ਚੁੱਪ ਕਰ"। ਇਹ ਹੀ ਲਫਜ਼ ਵਾਪਸ ਉਹਨੂੰ ਸੁਣਾਈ ਦਿੱਤੇ।

ਏਸ ਵੇਲੇ ਉਹਦੀ ਮਾਤਾ ਨੇ ਉਹਨੂੰ ਸਮਝਾਇਆ ਕਿ ਕੋਈ ਉਹਨੂੰ ਛੇੜ ਨਹੀ ਰਿਹਾ, ਸਗੋਂ ਉਸ ਦੀ ਆਪਣੀ ਹੀ ਮੋੜਵੀਂ ਆਵਾਜ਼ ਹੈ।

ਹੁਣ ਮਾਤਾ ਦੇ ਕਹਿਣ ਤੇ ਬੱਚੇ ਨੇ ਆਵਾਜ਼ ਦਿਤੀ "ਮੈਂ ਤੈਨੂੰ ਪਿਆਰ ਕਰਦਾ ਹਾਂ", ਅੱਗੋਂ ਆਵਾਜ਼ ਆਈ, "ਮੈਂ ਤੈਨੂੰ ਪਿਆਰ ਕਰਦਾ ਹਾਂ"।

ਮੁੰਡੇ ਨੇ ਜ਼ੋਰ ਲਾ ਕੇ ਕਿਹਾ "ਤੂੰ ਕਿੰਨਾ ਚੰਗਾ ਹੈਂ"

ਅਜੇ ਆਪਣੀ ਗੱਲ ਮੁਕਾਈ ਵੀ ਨਹੀਂ ਸੀ ਕਿ ਪਰਤਵੀਂ ਆਵਾਜ਼ ਆ ਗਈ "ਤੂੰ ਕਿੰਨਾ ਚੰਗਾ ਹੈਂ", ਅਤੇ ਬੱਚਾ ਖੁਸ਼ ਹੋ ਗਿਆ।

ਇਵੇਂ ਹੀ ਇਸ ਦੁਨੀਆ ਨੂੰ ਜੋ ਕੁਝ ਦਿੰਦੇ ਹਾਂ ਸਾਨੂੰ ਵਾਪਸ ਆਉਂਦਾ ਹੈ। ਏਸ ਵਾਸਤੇ ਚਲੋ ਅਸੀਂ ਪ੍ਰੇਮ, ਦਇਆ, ਸਹਾਇਤਾ, ਹਮਦਰਦੀ ਅਤੇ ਸੇਵਾ ਹੀ ਦਈਏ ਅਤੇ ਇਹ ਹੀ ਸਾਨੂੰ ਵਾਪਸ ਮਿਲਣਗੇ। ਇਸ ਤਰਾਂ ਇਸ ਦੁਨੀਆ ਦੀਆਂ ਤੂਫਾਨੀ ਲਹਿਰਾਂ ਵਿਚ ਅਸੀਂ ਸਿਰਕੱਢਵੇਂ ਚਾਨਣ ਮੁਨਾਰੇ ਵਾਂਗ ਮਜ਼ਬੂਤੀ ਨਾਲ ਖੜ੍ਹੇ ਹੋਵਾਂਗੇ।

## ਤੁਸੀਂ ਕਿਵੇਂ ਅਮੀਰ ਹੋ

ਇਕ ਅਮੀਰ ਆਦਮੀ ਨੇ ਇਕ ਗਰੀਬ ਦਰਵੇਸ਼ ਨੂੰ ਇਕ ਹਜ਼ਾਰ ਰੁਪਏ ਪੇਸ਼ ਕੀਤੇ।

ਦਰਵੇਸ਼ ਨੇ ਧਨਵਾਨ ਪੁਰਖ ਨੂੰ ਪੁੱਛਿਆ, "ਤੁਸੀਂ ਮੈਨੂੰ ਇਕ ਹਜ਼ਾਰ ਰੁਪਏ ਦੇ ਰਹੇ ਹੋ। ਆਪਣੇ ਵਾਸਤੇ ਤੁਹਾਡੇ ਕੋਲ ਕੀ ਹੈ ?

"ਕਈ ਕਈ ਹਜ਼ਾਰ ਰੁਪਏ" ਉੱਤਰ ਸੀ।

"ਕੀ ਤੁਸੀਂ ਹੋਰ ਧਨ ਪ੍ਰਾਪਤੀ ਵਾਸਤੇ ਵੀ ਦੌੜ ਭੱਜ ਕਰਦੇ ਹੋ ?

"ਹਾਂ, ਨਿਸਚਿਤ ਰੂਪ ਵਿਚ" ਉੱਤਰ ਸੀ।

"ਤਦ ਮੈਂ ਤੁਹਾਡੀ ਭੇਟਾ ਪਰਵਾਨ ਨਹੀਂ ਕਰ ਸਕਦਾ", ਦਰਵੇਸ਼ ਨੇ ਕਿਹਾ "ਕਿਉਂਕਿ ਆਪਣੇ ਤੋਂ ਗਰੀਬ ਦੀ ਭੇਟਾ ਅਮੀਰ ਨੂੰ ਪਰਵਾਨ ਨਹੀਂ ਕਰਨੀ ਚਾਹੀਦੀ।"

"ਮੈਂ ਕੁਝ ਸਮਝਿਆ ਨਹੀਂ", ਧੰਨਵਾਦ ਨੇ ਕਿਹਾ।

ਦਰਵੇਸ਼ ਨੇ ਖੋਹਲ ਕੇ ਸਮਝਿਆ "ਭਾਵੇਂ ਮੇਰੇ ਕੋਲ ਕੁਝ ਨਹੀਂ ਮੈਨੂੰ ਕਿਸੇ ਚੀਜ਼ ਦੀ ਖਾਹਸ਼ ਨਹੀਂ।" ਤੁਹਾਡੇ ਕੋਲ ਬਹੁਤ ਕੁਝ ਹੈ, ਪਰ ਤੁਹਾਨੂੰ ਹੋਰ ਜ਼ਿਆਦਾ ਦੀ ਖਾਹਸ਼ ਹੈ।

ਯਕੀਨੀ ਤੌਰ ਤੇ ਜੋ ਆਦਮੀ ਖਾਹਸ਼ ਰਖਦਾ ਹੈ ਉਹ ਉਸ ਆਦਮੀ ਤੋਂ ਜ਼ਿਆਦਾ ਗਰੀਬ ਹੈ ਜੋ ਪ੍ਰਾਪਤ ਵਸਤੂ ਨਾਲ ਹੀ ਸੰਤੁਸ਼ਟ ਹੈ।

## ਚਮਕਦਾ ਪਾਸਾ

ਇਕ ਰਾਜੇ ਨੂੰ ਸੁਪਨਾ ਆਇਆ ਕਿ ਉਸ ਦੇ ਸਾਰੇ ਹੀ ਦੰਦ ਝੜ ਗਏ ਹਨ। ਰਾਜਾ ਚਾਹੁੰਦਾ ਸੀ ਕਿ ਇਸ ਸੁਪਨੇ ਦਾ ਅਰਥ ਪਤਾ ਲਗੇ।

ਸੁਪਨਿਆਂ ਨੂੰ ਸਮਝਣ ਵਾਲਾ ਇਕ ਮਾਹਰ ਸੱਦਿਆ ਗਿਆ। ਉਹਨੇ ਪੁਰਾਣੀਆਂ ਪੁਸਤਕਾਂ ਦਾ ਅਧਿਐਨ ਕੀਤਾ ਅਤੇ ਰਾਜੇ ਨੂੰ ਕਿਹਾ "ਮਹਾਰਾਜ ਇਹ ਸਭ ਤੋਂ ਵਧ ਬਦਕਿਸਮਤੀ ਵਾਲਾ ਸੁਪਨਾ ਹੈ। ਇਹ ਸੁਪਨਾ ਦਰਸਾਉਂਦਾ ਹੈ ਕਿ ਤੁਹਾਡੇ ਸਾਰੇ ਪਿਆਰੇ, ਸਾਕ, ਸੰਬੰਧੀ, ਬੱਚੇ, ਰਾਣੀ ਤੇ ਰਿਸ਼ਤੇਦਾਰ ਅਤੇ ਦੋਸਤ ਤੁਹਾਡੇ ਜੀਂਦੇ ਜੀ ਹੀ ਮਰ ਮੁੱਕ ਜਾਣਗੇ।

ਸੁਣ ਕੇ ਰਾਜਾ ਮਾਯੂਸ ਹੋਇਆ ਅਤੇ ਹੁਕਮ ਦੇ ਦਿਤਾ ਕਿ ਨਜੂਮੀ ਨੂੰ ਬੰਦੀਖਾਨੇ ਵਿਚ ਸੁੱਟ ਦਿਤਾ ਜਾਵੇ।

ਹੁਣ ਇਕ ਹੋਰ ਭਵਿੱਖ ਵਾਚਕ ਨੂੰ ਬੁਲਾਇਆ ਗਿਆ। ਉਸ ਨੇ ਵੀ ਉਹ ਹੀ ਪੁਰਾਣੇ ਗ੍ਰੰਥ ਵਾਚ ਕੇ ਰਾਜੇ ਨੂੰ ਕਿਹਾ, "ਹੇ ਰਾਜਨ ਇਹ ਬਹੁਤ ਭਾਗਸ਼ੀਲ ਸੁਪਨਾ ਹੈ ਅਤੇ ਤੁਸੀਂ ਵੀ ਅਤੀ ਵੱਡਿਆਂ ਭਾਗਾਂ ਵਾਲੇ ਹੋ! ਇਹ ਸੁਪਨਾ ਦਸਦਾ ਹੈ ਕਿ ਤੁਹਾਡੀ ਉਮਰ ਸਭ ਰਿਸ਼ਤੇਦਾਰਾਂ ਅਤੇ ਪਿਆਰਿਆਂ ਤੋਂ ਲੰਬੀ ਹੋਵੇਗੀ। ਹੇ ਰਾਜਨ ਆਪ ਦਾ ਸਾਇਆ ਲੰਮੇ ਸਮੇਂ ਤਕ ਸਾਡੇ ਸਿਰ ਤੇ ਬਣਿਆ ਰਹੇਗਾ।"

ਰਾਜਾ ਇਹ ਸੁਣ ਕੇ ਬਹੁਤ ਖੁਸ਼ ਹੋਇਆ ਅਤੇ ਉਸ ਨਜੂਮੀ ਨੂੰ ਇਨਾਮਾਂ ਸਨਮਾਨਾਂ ਨਾਲ ਮਾਲਾਮਾਲ ਕਰ ਦਿਤਾ।

ਸਦਾ ਹੀ ਗੱਲਾਂ ਦੇ ਪ੍ਰਕਾਸ਼ਮਈ ਪਾਸੇ ਵਲ ਵੇਖੋ। ਤੁਸੀਂ ਆਪ ਵੀ ਖੁਸ਼ ਹੋਵੋਗੇ ਅਤੇ ਹੋਰਨਾਂ ਨੂੰ ਵੀ ਖੁਸ਼ ਰੱਖੋਗੇ।

***ਦਾਦਾ ਜੇ. ਪੀ. ਵਾਸਵਾਨੀ***

***(101 stories for you and me" ਵਿਚੋਂ)***

## ਆਖਿਆ ਤੇ ਵਿਆਖਿਆ

# "ਅਲਹ ਵਰਸਉ ਮੇਹ"

*ਲੇਖਕ ਅਮਰ ਭਾਰਤੀ* *ਰੀਵੀਊਕਾਰ: ਡਾ. ਹਰਿਭਜਨ ਸਿੰਘ*

ਮਨੁਖ ਜੰਮਣਸਾਰ ਬੋਲਣ ਤਾਂ ਨਹੀਂ ਲਗ ਪੈਂਦਾ। ਪਰ ਜੰਮਦਾ ਉਹ ਬੋਲੀ ਦੀ ਸਮਰੱਥਾ ਸਹਿਤ ਹੈ। ਜਿਸ ਕਾਇਆ ਨੂੰ ਲੈ ਕੇ ਉਹ ਦੁਨੀਆਂ ਵਿਚ ਆਉਂਦਾ ਹੈ ਉਹ ਆਪਣੇ ਆਪ ਵਿਚ ਮੁਕੰਮਲ ਬੋਲੀ ਹੈ। ਕਾਇਕ ਭਾਸ਼ਾ ਰਾਹੀਂ ਉਹ ਜੰਮਣਸਾਰ ਆਪਣੇ ਆਗਮਨ ਦੀ ਇਤਲਾਹ ਦੇਂਦਾ ਹੈ। ਉਹ ਰੋਂਦਾ ਹੈ। ਹੱਥ ਪੈਰ ਮਾਰ ਕੇ ਵੀ ਉਹ ਦੁਨੀਆਂ ਨਾਲ ਆਪਣੇ ਸੰਬੰਧਾਂ ਦਾ ਪਤਾ ਦੇਂਦਾ ਹੈ। ਬਚਪਨ ਦਾ ਕਾਫ਼ੀ ਲੰਮਾ ਪੜਾ ਉਹ ਕਾਇਕ ਭਾਸ਼ਾ ਦੇ ਆਸਰੇ ਹੀ ਤੈਅ ਕਰਦਾ ਹੈ। ਹੱਥਾਂ ਨਾਲ ਬੁਲਾਉਂਦਾ ਤੇ ਦੁਰਕਾਰਦਾ ਹੈ। ਹੱਸਣਾ ਤੇ ਉਪਹੱਸਣਾ, ਨੱਕ-ਬੁਲ ਵੱਟਣਾ, ਮੱਥੇ ਵਟ ਪਾਉਣਾ, ਅੱਖਾਂ ਝਮਕ ਕੇ ਕਦੇ ਪਿਆਰਨਾ, ਕਦੇ ਝਿੜਕਣਾ ਸਭ ਕਾਇਕ ਭਾਸ਼ਾ ਦੇ ਕਾਰਨਾਮੇ ਹਨ। ਆਪਣੇ ਗੁਰੂ ਅਗੇ ਹੱਥ ਜੋੜ ਕੇ ਮਥਾ ਟੇਕਣਾ ਆਪਦੀ ਸ਼ਰਧਾ ਭਾਵ ਨੂੰ ਪ੍ਰਗਟਾਉਂਦਾ ਹੈ।

ਇਸ ਤੋਂ ਅਗਲਾ ਪੜਾਅ ਬੋਲੀ ਜਾਂ ਮੁਖਭਾਸ਼ਾ ਦਾ ਹੈ ਜਿਸ ਦੀ ਸਮਰੱਥਾ ਅਸੀਮ ਹੈ ਤੇ ਇਸ ਤੋਂ ਅਗਾਂਹ ਅੱਖਰ ਆਪਣਾ ਕਮਾਲ ਵਿਖਾਉਂਦੇ ਹਨ। ਇਸ ਨਿਬੰਧ ਸੰਗ੍ਰਹਿ ਦਾ ਲੇਖਕ ਕਾਇਆ, ਬੋਲ ਅਤੇ ਅੱਖਰਾਂ ਰਾਹੀਂ ਪਿਛਲੇ ਕਈ ਸਾਲਾਂ ਤੋਂ ਨਾਮਧਾਰੀ ਪਰੰਪਰਾ ਪ੍ਰਤੀ ਆਪਣੀ ਸ਼ਰਧਾ ਨਿਰੰਤਰ ਅਤੇ ਬੇਖਿੜਕ ਰੂਪ ਵਿਚ ਪ੍ਰਗਟਾਉਂਦਾ ਚਲਾ ਆ ਰਿਹਾ ਹੈ।

ਉਹ ਪਿਛਲੇ ਕਈ ਵਰ੍ਹਿਆਂ ਤੋਂ ਪੰਜਾਬੀ ਗੱਲ ਸਾਧਨਾ ਵਿਚ ਲੀਨ ਰਿਹਾ ਹੈ। ਉਸ ਨੇ ਹੁਣ ਤਕ ਸੋਲਾਂ ਗੱਦ ਰਚਨਾਵਾਂ ਪ੍ਰਕਾਸ਼ਿਤ ਕੀਤੀਆਂ ਹਨ ਜਿਨ੍ਹਾਂ ਵਿਚ ੬ ਮੌਲਿਕ ਨਿਬੰਧ ਸੰਗ੍ਰਹਿ ਹਨ ਤੇ ੧੦ ਬੰਗਲਾ ਭਾਸ਼ਾ ਤੋਂ ਅਨੁਵਾਦੀਆਂ ਰਚਨਾਵਾਂ। ਹੈਰਾਨੀ ਹੈ ਤੇ ਖੇਦ ਵੀ ਕਿ ਏਡੇ ਲੰਮੇ ਅਰਸੇ ਤੋ ਨਿਰੰਤਰ ਸਾਹਿਤ ਸੇਵਾ ਵਿਚ ਰੁੱਝੇ ਇਸ ਪੰਜਾਬੀ ਗੱਦਕਾਰ ਨੂੰ ਨਾ ਤਾਂ ਪੰਜਾਬੀ ਸਾਹਿਤ ਦੇ ਇਤਿਹਾਸਕਾਰਾਂ ਨੇ ਆਪਣੇ ਗ੍ਰੰਥਾਂ ਵਿਚ ਕਾਬਲੇ ਜ਼ਿਕਰ ਸਮਝਿਆ ਹੈ ਤੇ ਨਾ ਹੀ ਪਾਠ-ਪੁਸਤਕਾਂ ਦੇ ਸੰਪਾਦਕਾਂ ਨੇ ਇਹਨਾਂ ਦੀ ਕਿਸੇ ਲਿਖਤ ਨੂੰ ਆਪਣੇ ਕਿਸੇ ਸੰਗ੍ਰਹਿ ਵਿਚ ਸ਼ਾਮਿਲ ਕੀਤਾ ਹੈ। ਏਡੀ ਸਰਲ, ਸੁਬੋਧ, ਸ਼ੁਸਤਾ ਤੇ ਰੁਫ਼ਤਾ (ਪਾਕ, ਸਾਫ਼ ਤੇ ਪ੍ਰੋੜ) ਗਦ ਦੇ ਲੇਖਕ ਪ੍ਰਤੀ ਅਜਿਹੀ ਘੌਲ ਮੇਰੀ ਸਮਝੋਂ ਪਰ੍ਹਾਂ ਹੈ। ਇਸ ਅਜਾਤ-ਸ਼ਤਰੂ ਵਿਅਕਤੀ ਵਿਰੁਧ ਕਿਸੇ ਸਾਜ਼ਿਸ਼ ਦਾ ਤੌਖਲਾ ਤਾਂ ਮੈਨੂੰ ਨਜ਼ਰ ਨਹੀਂ ਆਉਂਦਾ। ਇਸ ਨੂੰ ਬੁਧੀਜੀਵੀ ਦਿਮਾਗੀ ਸੁਸਤੀ ਦਾ ਹੀ ਨਤੀਜਾ ਸਮਝਿਆ ਜਾਣਾ ਚਾਹੀਦਾ ਹੈ।

ਅਮਰ ਭਾਰਤੀ ਦੀ ਲਿਖਤ ਸਦਾ ਆਪਣੇ ਜੀਵਨ ਦੇ ਅਨੁਭਵ-ਘੇਰੇ ਦੇ ਅੰਦਰ ਵਿਚਰਦੀ ਹੈ। ਕੁਲ ਗਿਆਨ ਦਾ ਆਧਾਰ ਅਨੁਭਵ ਹੈ। ਕੋਈ ਜਮਾਂਦਰੂ ਵਿਚਾਰ ਲੈ ਕੇ ਨਹੀਂ ਜਨਮਦਾ। ਪਦਾਰਥ ਦੀ ਦੁਨੀਆ ਵਿਚ ਰਹਿੰਦਾ ਮਨੁੱਖ ਵਸਤੂ ਜਗਤ ਨੂੰ ਆਪਣੀਆਂ ਇੰਦਰੀਆਂ ਰਾਹੀਂ ਸੱਚ ਦੇ ਰੂਪ ਵਿਚ ਵਟਾ ਲੈਂਦਾ ਹੈ। ਪਦਾਰਥ ਤੇ ਮਨ ਮਨੁਖੀ ਅਨੁਭਵ ਦੇ ਦੋ ਸਿਰੇ ਹਨ। ਜੇ ਸੁਭਾਗ ਨਾਲ ਕੋਈ ਗੁਰੂ ਮਿਲ ਜਾਵੇ ਤਾਂ ਉਹ ਸਚ ਨੂੰ ਭਾਵਨਾ ਦੇ ਰੰਗ ਵਿਚ ਰੰਗ ਦੇਂਦਾ ਹੈ। ਅਮਰ ਭਾਰਤੀ ਦੀ ਖੁਸ਼ਨਸੀਬੀ ਕਿ ਉਹਨਾਂ ਨੂੰ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਦਾ ਕੁਰਬ (ਨੇੜ) ਪ੍ਰਾਪਤ ਹੋਇਆ। ਉਹ ਸੁਭਾਉ ਤੋਂ ਸੈਲਾਨੀ ਹਨ। ਇਸ ਪੁਸਤਕ ਵਿਚ ਰਵਾਲਸਰ, ਮਨਾਲੀ, ਸਿਆਮ ਦੇਸ (ਥਾਈਲੈਂਡ) ਦੀਆਂ ਯਾਤਰਾਵਾਂ ਦਾ ਵਰਣਨ ਹੈ, ਪਰ ਹਰ ਵਰਣਨ ਵਿਚ ਆਪ ਸਤਿਗੁਰੂ ਜਾਂ ਉਹਨਾਂ ਦਾ ਦਿਤਾ ਉਪਦੇਸ਼ ਭਾਰਤੀ ਜੀ ਦੇ ਅੰਗ-ਸੰਗ ਪ੍ਰਤੱਖ ਹੈ। ਜਿਵੇਂ ਅੱਖਰ-ਵਿਦਿਆ ਤਕ ਮੁਹਾਰਤ ਪਾ ਗਿਆ ਵਿਅਕਤੀ ਕਾਇਕ ਭਾਸ਼ਾ ਨੂੰ ਵਰਤਦਾ ਰਹਿੰਦਾ ਹੈ, ਉਸੇ ਤਰ੍ਹਾਂ ਦੂਰ ਦੂਰ ਤਕ ਸੈਰ ਸਪਾਟੇ ਕਰਨ ਵਾਲਾ ਭਾਰਤੀ ਬਚਪਨ ਵਿਚ ਪ੍ਰਾਪਤ ਗੁਰੂ ਦੀਖਿਆ ਦੇ ਸੰਗਸਾਥ ਨੂੰ ਕਦੇ ਨਹੀਂ ਤਿਆਗਦਾ। ਸਾਦਗੀ, ਸਰਲਤਾ, ਸੁਸ਼ੀਲਤਾ ਦੇ ਜੋ ਸਹਿਜ ਝਲਕਾਰੇ ਭਾਰਤੀ ਦੀਆਂ ਲਿਖਤਾਂ ਵਿਚ ਪੈਂਦੇ ਹਨ ਉਹ ਸਤਿਗੁਰੂ ਦੇ ਨੇੜ ਦਾ ਹੀ ਸਾਖ ਭਰਦੇ ਹਨ।

ਭਾਰਤੀ ਦੀ ਲਿਖਤ ਕਿਉਂਕਿ ਅਨੁਭਵ ਦੇ ਨੇੜੇ-ਤੇੜੇ ਰਹਿੰਦੀ ਹੈ, ਇਸ ਲਈ ਉਹ ਭਾਵੇਂ ਦੂਰ ਦੇਸ ਦਾ ਭ੍ਰਮਣ ਕਰਨ ਜਾਂ ਕਿਸੇ ਮਹਾਪੁਰਖ ਦਾ ਚਿੱਤਰ ਉਲੀਕਣ, ਉਹਨਾਂ ਦੇ ਲੇਖ ਸ੍ਵੈ ਜੀਵਨੀ ਦੇ ਟੁਕੜੇ ਪ੍ਰਤੀਤ ਹੁੰਦੇ ਹਨ। ਇਸ ਤਰ੍ਹਾਂ ਉਹ ਨਾਮਧਾਰੀ ਪਰੰਪਰਾ ਨਾਲ ਏਦਾਂ ਇਕਮਿਕ ਹੋ ਚੁੱਕੇ ਹਨ ਕਿ ਉਹਨਾਂ ਦੀ ਸ੍ਵੈ ਜੀਵਨੀ ਵਿਚ ਵੀ ਨਾਮਧਾਰੀ ਇਤਿਹਾਸ ਕਦਰਾਂ ਕੀਮਤਾਂ ਅਤੇ ਗੁਰੂ ਭਗਤੀ ਦੀ ਝਲਕ ਦਿਖਾਈ ਦੇ ਹੀ ਜਾਂਦੀ ਹੈ।

ਸੰਖੇਪ ਵਿਚ ਇਹ ਨਿਬੰਧ ਸ੍ਵੈ ਜੀਵਨੀ, ਗੁਰੂ ਭਗਤੀ ਅਤੇ ਸਾਹਿਤਕਤਾ ਦੀ ਤ੍ਰਿਬੇਣੀ ਹਨ। ਹਰ ਪਾਠਕ ਨੂੰ ਆਪਣੀ ਪਸੰਦ ਦਾ ਕੁਛ ਨਾ ਕੁਛ ਮਿਲ ਹੀ ਜਾਂਦਾ ਹੈ ਅਤੇ ਆਨੰਦ ਦੇਂਦਾ ਹੈ।

ਮੇਰਾ ਲਿਖਿਆ ਕੁਝ ਵਧੇਰੇ ਲੰਮਾ ਹੋ ਗਿਆ ਹੈ। ਸਤਿਗੁਰੂ ਨੇ ਆਪਣੇ ਸਿਖ ਨੂੰ ਗੁਰਮੰਤਰ ਤੋਂ ਛੁਟ ਹੋਰ ਵੀ ਸਿੱਖਿਆ ਦਿਤੀ, ਸੰਗੀਤ, ਭਾਰਤੀ ਸਾਹਿਤ ਆਦਿ ਬਾਰੇ। 'ਨੇਤ੍ਰ ਪ੍ਰਗਾਸ ਕੀਏ ਗੁਰਦੇਵ' ਤੋਂ ਬਾਦ ਭਾਰਤੀ ਜੀ ਕਦੇ ਟੈਗੋਰ, ਕਦੀ ਸੋਭਾ ਸਿੰਘ ਆਦਿ ਕਲਾਕਾਰਾਂ ਪਾਸ ਗਏ। ਇਹ ਪ੍ਰਸੰਗ ਇਹਨਾਂ ਨਿਬੰਧਾਂ ਵਿਚ ਵਿਸ਼ੇਸ਼ ਹਨ, ਪਰ ਅਤੀ ਵਿਸਤਾਰ ਦੇ ਡਰੋਂ ਅਬ ਮੈਂ ਕਥਾ ਸੰਖੇਪਤੇ।

# ਦੱਖਣੀ ਅਫਰੀਕਾ ਦੀ ਯਾਤਰਾ

ਕਿਸ਼ਤ-੪

—ਜਗਦੀਸ਼ ਸਿੰਘ

੮ ਦਸੰਬਰ ਨੂੰ ਸੰਸਾਰ ਧਰਮਾਂ ਦੀ ਪਾਰਲੀਮੈਂਟ ਸਮਾਪਤ ਹੋ ਗਈ। ਇਸ ਤੋਂ ਬਾਦ ਵਾਪਸੀ ਦੀਆਂ ਟਿਕਟਾਂ ਦੀ ਸਮੱਸਿਆ ਸੀ। ਸਾਡੇ ਨਾਮਧਾਰੀ ਮੇਜ਼ਬਾਨਾਂ ਨੇ ਬਾਦ ਦੇ ਦਿਨਾਂ ਵਾਸਤੇ ਬਹੁਤ ਪ੍ਰੋਗਰਾਮ ਬਣਾਏ ਹੋਏ ਸਨ। ਜੇ ਸਤਿਗੁਰੂ ਜੀ ਪਹੁੰਚ ਜਾਂਦੇ ਤਾਂ ਪ੍ਰੋਗਰਾਮਾਂ ਦੀ ਰੂਪ ਰੇਖਾ ਹੀ ਹੋਰ ਹੋਣੀ ਸੀ। ਹੋ ਸਕਦਾ ਸੀ ਕਾਰਾਂ ਉਤੇ ਹੀ ਵੱਖ ਵੱਖ ਥਾਵਾਂ ਤੇ ਹੁੰਦੇ ਵਖ ਵਖ ਦੇਸ਼ ਗਾਂਹਦੇ ਨੈਰੋਬੀ ਪੁਜਦੇ। ਪਰ ਹੁਣ ਵੀ ਪ੍ਰੋਗਰਾਮ ਸਨ ਕਿ ਜਦੋਂ ਤਕ ਵਾਪਸੀ ਸੀਟਾਂ 'ਓ. ਕੇ'ਨਹੀਂ ਹੁੰਦੀਆਂ ਦਖਣੀ ਅਫਰੀਕਾ ਦੀਆਂ ਬਹੁਤ ਖੂਬਸੂਰਤ ਥਾਵਾਂ ਵੇਖੀਆਂ ਜਾਣ। ਇਹਨਾਂ ਥਾਵਾਂ ਦੀ ਇਥੇ ਕੋਈ ਘਾਟ ਨਹੀ ਸੀ। ਸ਼ਾਨਦਾਰ ਪਹਾੜੀ ਢਲਾਣਾਂ, ਬਾਗ, ਬਗੀਚੇ, ਫੁਲਵਾੜੀਆਂ, ਸਮੁੰਦਰੀ ਤੱਟ, ਜੰਗਲੀ ਜੀਵਾਂ ਦੀਆਂ ਰੱਖਾਂ ਤੇ ਹੋਰ ਬਹੁਤ ਕੁਝ। ਸਾਡੇ ਨਾਮਧਾਰੀ ਮੇਜ਼ਬਾਨਾਂ ਦੇ ਕਈ ਵਾਰ ਵੱਖਰੇ ਪ੍ਰੋਗਰਾਮ ਬਣੇ ਇਹਨਾਂ ਥਆਵਾਂ ਦੀ ਯਾਤਰਾ ਦੇ ਪਰ ਸਾਡੀ (ਡੈਲੀਗੇਸ਼ਨ ਦੀ) ਦੇਖ ਭਾਲ ਵਿਚ ਉਹਨਾਂ ਨੂੰ ਸਮਾਂ ਨਾ ਹੀ ਮਿਲਿਆ। ਕਾਨਫਰੰਸ ਦੀ ਸਮਾਪਤੀ ਅਤੇ ਸੀਟਾਂ ਮਿਲਣ ਤਕ ਦੇ ਵਿਚਕਾਰਲੇ ਸਮੇਂ ਨੂੰ ਵਰਤਿਆ ਜਾਣਾ ਸੀ ਪਰ ਅਚਾਨਕ ਪਤਾ ਲਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੈਰੋਬੀ ਕੀਨੀਆ ਵਿਚ ੧੩ ਦਸੰਬਰ ਨੂੰ ਪੁੱਜ ਰਹੇ ਹਨ। ਇਸ ਵਾਸਤੇ ਸਾਰੇ ਜ਼ਿੰਮੇਵਾਰ ਵਿਅਕਤੀਆਂ, ਸੂਬਾ ਸਤਨਾਮ ਸਿੰਘ, ਪ੍ਰਧਾਨ ਮਨਜੀਤ ਸਿੰਘ, ਪ੍ਰਧਾਨ ਸਤਵੰਤ ਸਿੰਘ ਪਾਲਰੇ ਅਤੇ ਬਾਕੀ ਸਾਰਿਆਂ ਦਾ ਲੋੜੀਦੇ ਪ੍ਰਬੰਧਾਂ ਵਾਸਤੇ ਵਾਪਸ ਨੈਰੋਬੀ ਪਹੁੰਚਣਾ ਤਾਂ ਬਹੁਤ ਹੀ ਜ਼ਰੂਰੀ ਹੋ ਗਿਆ ਸੀ। ਇਸ ਵਾਸਤੇ ਇਹਨਾਂ ਦਾ ਸਭ ਤੋਂ ਅਵਲੀਨ ਕੰਮ ਇਹ ਬਣ ਗਿਆ ਕਿ ਵਾਪਸੀ ਦੀਆਂ ਟਿਕਟਾਂ/ਸੀਟਾਂ ਪ੍ਰਾਪਤ ਕੀਤੀਆਂ ਜਾਣ। ਇਹਨਾਂ ਸਜਣਾਂ ਨੇ ਕਮਾਲ ਦੇ ਜਤਨਾਂ ਨਾਲ ਇਹ ਪ੍ਰਬੰਧ ਕਰਨ ਵਿਚ ਸਫਲਤਾ ਪ੍ਰਾਪਤ ਕਰ ਲਈ ਕਿ ਦੋ ਗਰੁਪਾਂ ਵਿਚ ਸਾਰੇ ਜਣੇ ਵਾਪਸ ਜਾ ਸਕਣ। ਪਹਿਲਾ ਜੱਥਾ ਤਾਂ ਕੀਨੀਆਂ ਤੋਂ ਆਏ ਸਿੰਘਾਂ ਦਾ ਸੀ ਜਿਹਨਾਂ ਜਾ ਕੇ ਪ੍ਰਬੰਧ ਕਰਨਾ ਸੀ ਬਾਕੀ ਅਸੀਂ ਭਾਰਤ ਤੋਂ ਗਇਆਂ ਵਾਸਤੇ ਵੀ ਵਾਪਸੀ ਸੀਟਾਂ ਓ. ਕੇ. ਉਹਨਾਂ ਕਰਵਾ ਦਿਤੀਆਂ, ਸਿਰਫ ਚਾਰ ਦਿਨ ਪਿਛੋਂ ਦੀਆਂ।

ਇਕ ਕੰਮ ਉਹਨਾਂ ਇਹ ਕੀਤਾ ਕਿ ਭਾਰਤ ਤੋਂ ਗਏ ਸਭ ਸਜਣਾਂ ਦਾ ਡੇਰਾ ਵੀ ਇਕ ਥਾਂ ਕਰਾ ਦਿਤਾ ਜਿਥੇ ਆਪ ਲੰਗਰ ਤਿਆਰ ਕਰਨ ਦੀ ਸਹੂਲਤ ਵੀ ਸੀ ਤੇ ਜੇ ਕੋਈ ਕਸਰ ਵੀ ਸੀ ਤਾਂ ਉਹ ਵੀ ਸਾਮਾਨ ਸਾਮਗਰੀ ਉਹਨਾਂ ਲਿਆ ਕੇ ਦੇ ਦਿਤੀ। ਪਰਸ਼ਾਦੇ ਤੋਂ ਇਲਾਵਾ ਵੀ ਤਿਆਰ ਛਕਣ ਯੋਗ ਸਾਮਗਰੀ ਦਾ ਵੀ ਉਹਨਾਂ ਭੰਡਾਰ ਕਰ ਦਿਤਾ। ਇਕ ਵਖਰੀ ਗੱਡੀ (ਵੈਨ) ਅਤੇ ਡਰਾਈਵਰ ਦਾ ਵੀ ਪਰਬੰਧ ਕਰ ਦਿਤਾ। ਨਿਤ ਖਰਚ ਆਉਣ ਵਾਲੀ ਨਕਦ ਮਾਇਆ ਦਾ ਵੀ ਪਰਬੰਧ ਕਰ ਦਿਤਾ। ਗਲ ਕੀ ਸਾਡੇ ਵਲੋਂ ਨਿਸਚਿੰਤ ਹੋ ਕੇ ਤੇ ਸਾਨੂੰ ਨਿਸਚਿੰਤ ਕਰਕੇ ਜਿਹੜੀ ਵੀ ਹਵਾਈ ਉਡਾਨ ਮਿਲੀ ਉਸ ਤੇ ਉਹ ਸਤਿਗੁਰੂ ਜੀ ਦੇ ਦੌਰੇ ਦਾ ਪਰਬੰਧ ਕਰਨ ਵਾਸਤੇ ਨੈਰੋਬੀ ਚਲੇ ਗਏ ਪਰ ਵਾਪਸ ਜਾਣ ਤੋਂ ਪਹਿਲਾਂ ਉਹ ਸਾਡਾ ਡੇਰਾ ਵਾਟਰ ਬਰੇਕ ਲਾਜੂ ਵਿਚੋਂ ਚੁਕਵਾ ਕੇ ਨਵੀਂ ਥਾਂ ਸਥਾਪਤ ਕਰ ਗਏ।

ਵਾਟਰ ਬਰੇਕ ਲਾਜ ਵਿਚ ਬਹੁਤ ਵਧੀਆ ਦਿਨ ਲੰਘੇ ਸਨ। ਹਰ ਤਰ੍ਹਾਂ ਦੀ ਸਹੂਲਤ ਸੀ। ਉਚੇ ਪਹਾੜੀ ਸਥਾਨ ਤੇ ਇਹ ਬਣਿਆ ਸੀ। ਦੂਰ ਸਮੁੰਦਰ ਤੱਕ ਨਜ਼ਾਰਾ ਦਿਸਦਾ। ਇਸਦੇ ਪੈਰਾਂ ਵਿਚ ਬਾਜ਼ਾਰ ਸੀ। ਹੋਰ ਦੂਰ ਪਰਾਂ ਟੇਬਲ ਮਾਊਂਨਟੇਨ ਦੀ ਮਸ਼ਹੂਰੀ ਪਹਾੜੀ ਖੜੀ ਸੀ। ਅਸੀ ਸ਼ਾਮ ਨੂੰ ਜਾਂ ਸਵੇਰ ਨੂੰ ਹੋਟਲ ਕੰਪਲੈਕਸ ਦੇ ਦੁਆਲੇ ਕਾਫੀ ਦੂਰ ਤਕ ਸੈਰ ਵੀ ਕਰ ਆਉਂਦੇ ਸੀ। ਪਰ ਇਕ ਦਿਨ ਜਦੋਂ ਅਸੀਂ ਸੜਕ ਸੈਰ ਨੂੰ ਚੱਲੇ ਤਾਂ ਸਾਡੇ ਨੌਜਵਾਨ ਸਾਥੀਆਂ ਨੇ ਦੱਸਿਆ ਕਿ ਕਲ੍ਹ ਜਦੋਂ ਅਸੀਂ ਸੜਕ ਠੇ ਸੈਰ ਨੂੰ ਨਿਕਲੇ ਤਾਂ ਅੱਗੇ ਜਾ ਕੇ ਬਹੁਤ ਸਾਰੇ ਕਾਲੇ ਆਦਮੀ (ਅਫਰੀਕਾ ਦੇ ਆਦੀ ਵਸਨੀਕ) ਸਾਨੂੰ ਵੇਖ ਕੇ ਬਹੁਤ ਉੱਚੀ ਉੱਚੀ ਰੌਲਾ ਪਾਉਣ ਲੱਗ ਪਏ ਸਨ। ਅਸੀ ਤਾਂ ਆ ਗਏ ਸਾਂ, ਪਰ ਤੁਸੀਂ ਨਾ ਜਾਇਓ। ਅਸਾਂ ਉਹਨਾਂ ਦੀ ਸਲਾਹ ਮਨ ਉਪਰ ਘਾਹ ਦੇ ਮੈਦਾਨ ਤੇ ਹੀ ਚਹਿਲ ਕਦਮੀਂ ਕਰ ਲਈ। ਪਰ ਜਦੋਂ ਸਾਡੇ ਨਾਲ ਨੈਰੋਬੀ ਵਾਲੇ ਮਿੱਤਰ ਹੁੰਦੇ ਤਾਂ ਅਸੀ ਬੇਫਿਕਰ ਹੁੰਦੇ। ਸ਼ਾਮ ਨੂੰ ਰੌਣਕ ਵਾਲੀਆਂ ਥਾਵਾਂ ਤੇ ਵੀ ਹੋ ਆਉਂਦੇ। ਇਕ ਰੈਸਟੋਰੈਂਟ ਦੇ ਬਾਹਰ ਬੈਠੇ ਸੀ। ਸਾਹਮਣੇ ਇਕ ਮਰਦ ਤੇ ਔਰਤ ਦੇ ਮੋਮ ਦੇ ਬੁੱਤ ਖੜੇ ਸਨ ਨ੍ਰਿਤ ਦੀ ਮੁਦਰਾ ਵਿਚ। ਬਹੁਤ ਸ਼ਾਨਦਾਰ ਬਹੁਤ ਜਾਣਦਾਰ ਬਿਲਕੁਲ ਅਡੋਲ। ਅਸੀਂ ਕਿਹਾ ਦੇਖੋ ਕੈਸੇ ਬੁੱਤ ਬਣਾਏ ਨੇ ਇਵੇਂ ਲਗਦਾ ਹੈ ਜਿਵੇਂ ਸੱਚ ਮੁੱਚ ਦੇ ਆਦਮੀ ਤੇ ਔਰਤ ਹੋਣ, ਗੋਰੀਆਂ ਪ੍ਰਤਿਮਾਵਾਂ, ਲਿਸ਼ਕਦੇ ਸਫੈਦ ਕੱਪੜੇ ਜਿਵੇਂ ਸੁਵਰਗ ਤੋਂ ਦੇਵ ਪੁਰਸ਼ ਤੇ ਪਰੀ ਉਤਰੀ ਹੋਵੇ। ਸਾਡੀ ਗਲ ਸੁਣ ਕੇ ਸੰਤ ਸਤਵੰਤ ਸਿੰਘ ਪਾਲਰੇ ਕਹਿਣ ਲਗੇ ਇਹ ਬੁੱਤ ਨਹੀਂ। ਲਓ ਮੈਂ ਤੁਹਾਨੂੰ ਹੁਣੇ ਦਿਖਾ ਦਿੰਦਾ ਹਾਂ। ਉਹਨਾਂ ਇਕ ਡਾਲਰ ਉਹਨਾਂ ਦੇ ਕੋਲ ਜਾ ਕੇ ਜ਼ਮੀਨ ਤੇ ਸੁੱਟਿਆ ਯੱਕ ਦਮ ਬੁੱਤਾਂ ਵਿਚ ਹਰਕਤ ਆ

ਗਈ। ਆਪਣੇ ਪੈਰ ਦੇ ਪੰਜਿਆਂ ਤੇ ਖਲੋ ਕੇ ਉਹਨਾਂ ਅਜਿਹਾ ਸ਼ਾਨਦਾਰ ਨ੍ਰਿਤ ਕੀਤਾ ਕਿ ਅਸੀ ਦੰਗ ਰਹਿ ਗਏ। ਨ੍ਰਿਤ ਕਰਦਿਆਂ ਹੀ ਉਹਨਾਂ ਨੋਟ ਸਾਂਭ ਲਿਆ ਅਤੇ ਫੇਰ ਬੇ ਹਰਕਤੇ ਹੋ ਕੇ ਮੁੜ ਮੋਮ ਦੀ ਮੂਰਤ ਬਣ ਕੇ ਖਲੋ ਗਏ। ਜਿਨਾਂ ਚਿਰ ਕੋਈ ਹੋਰ ਆਣ ਕੇ ਭੇਟਾ ਨਹੀਂ ਰਖਦਾ ਉਹਨਾਂ ਇਵੇਂ ਹੀ ਖਲੋਣਾ ਸੀ ਅਚੱਲ ਬੇ ਹਰਕਤੇ, ਅੱਖ ਵੀ ਨਹੀਂ ਸੀ ਝਮਕਣੀ। ਇਹ ਉਹਨਾਂ ਦੀ ਕਲਾ ਸੀ। ਬੇਹਰਕਤੇ ਰਹਿ ਕੇ ਦਰਸ਼ਕ ਨੂੰ ਹਰਕਤ ਵਿਚ ਲੈ ਆਉਣਾ।

ਅਸੀਂ ਜਿਸ ਲਾਜ ਵਿਚ ਰਹਿੰਦੇ ਸਾਂ। ਉਥੇ ਧਰਮਾਂ ਦੀ ਪਾਰਲੀਮੈਂਟ ਦੀ ਇਕ ਡਾਇਰੈਕਟਰ ਦਾ ਦਫਤਰ ਸੀ। ਏਸ ਗਲ ਦਾ ਸਾਨੂੰ ਪਤਾ ਨਹੀਂ ਸੀ। ਇਕ ਦਿਨ ਅਸੀ ਉਥੋਂ ਲੰਘਣ ਲਗੇ ਤਾਂ ਉਸ ਡਾਇਰੈਕਟਰ ਬੀਬੀ ਦੀ ਇਕ ਨੌਜਵਾਨ ਸਹਾਇਕ ਨੇ ਸਾਨੂੰ ਪਛਾਣ ਲਿਆ ਕਿ ਇਹ ਤਾਂ ਧਰਮ ਪਾਰਲੀਮੈਂਟ ਦੇ ਡੈਲੀਗੇਟ ਹਨ। ਉਹ ਬਹੁਤ ਹੀ ਅਪਨਤ ਨਾਲ ਮਿਲੀ ਤੇ ਫੇਰ ਡਾਇਰੈਕਟਰ ਬੀਬੀ ਦੇ ਦਫਤਰ ਲੈ ਗਈ ਜੋ ਸਾਡੇ ਲਾਂਘੇ ਵਿਚ ਹੀ ਸੀ। ਅਧਿਕਾਰੀ ਬੀਬੀ ਨੂੰ ਅਥਾਹ ਖੁਸ਼ੀ ਹੋਈ ਜੋ ਅਸੀ ਇਥੇ ਠ੍ਹਿਰ ਰਹੇ ਹਾਂ। ਦਫਤਰ ਵਿਚ ਸਾਰਾ ਕੰਮ ਕੰਪਿਊਟਰਾਂ ਨਾਲ ਹੋ ਰਿਹਾ ਸੀ ਅਤੇ ਹਰ ਗਲ ਦਾ ਰਿਕਾਰਡ ਬਣ ਰਿਹਾ ਸੀ। ਉਹਨਾਂ ਸਾਡੇ ਬਾਰੇ ਪੂਰੀ ਵਾਕਫੀ ਲਈ ਅਸੀ ਉਹਨਾਂ ਨੂੰ ਭਾਰਤ ਬਾਰੇ, ਪੰਜਾਬ ਬਾਰੇ ਸਿਖਾਂ ਅਤੇ ਵਿਸ਼ੇਸ਼ਕਰ ਕੇ ਨਾਮਧਾਰੀ ਇਤਿਹਾਸ ਬਾਰੇ ਦਸਿਆ ਅਤੇ ਲੋੜੀਦੀ ਛੱਪੀ ਹੋਈ ਸਾਮਗਰੀ ਵੀ ਦਿਤੀ। ਉਹ ਬਹੁਤ ਖੁਸ਼ ਹੋਈਆਂ ਅਤੇ ਭਾਰਤ ਦੇਖਣ ਦੀ ਆਪਣੀ ਚਾਹ ਪਰਗਟ ਕੀਤੀ। ਇਹਨਾਂ ਲੋਕਾਂ ਦੇ ਸ਼ਿਸ਼ਟਾਚਾਰ ਦਾ ਹੀ ਹਿਸਾ ਹੈ ਕਿ ਮਿਲਣ ਲਗਿਆ ਅਗਲੇ ਦੇ ਅੰਦਰ ਹੀ ਵੜ ਜਾਂਦੇ ਹਨ। ਫੇਰ ਉਹਨਾਂ ਦਸਿਆ ਕਿ ਉਸ ਨੌਜੁਆਨ ਗੋਰੀ ਕੁੜੀ ਦਾ ਵਿਆਹ ਇਕ ਮਹੀਨੇ ਵਿਚ ਹੋ ਰਿਹਾ ਹੈ। ਹੋ ਸਕੇ ਤਾਂ ਅਸੀਂ ਉਸ ਵਿਚ ਸ਼ਾਮਲ ਹੋਈਏ। ਅਸੀਂ ਸ਼ੁਭ ਕਾਮਣਾ ਦੀਆਂ ਅਸੀਸਾਂ ਦਿਤੀਆਂ। ਉਸ ਕੁੜੀ ਦਾ ਉਮਾਹ ਸਾਂਭਿਆ ਨਹੀਂ ਸੀ ਜਾ ਰਿਹਾ। ਆਪਣੇ ਨੀਂਗਰ ਬਾਰੇ ਬਹੁਤ ਚਾਅ ਅਤੇ ਸ਼ੌਕ ਨਾਲ ਉਸ ਦਸਿਆ। ਅਸਾਂ ਵੀ ਬਹੁਤ ਪਰਬੀਣ ਸ੍ਰੋਤਿਆਂ ਵਾਂਗ ਸੁਣਿਆ ਤੇ ਸਲਾਹਿਆ। ਪਾਰਲੀਮੈਂਟ ਦੀ ਸਮਾਪਤੀ ਤੋਂ ਪਹਿਲਾਂ ਹੀ ਜਦੋਂ ਅਸੀਂ ਸਾਮਾਨ ਲੈ ਕੇ ਨਵੇਂ ਥਾਂ ਜਾਣ ਵਾਸਤੇ ਆਂ ਰਹੇ ਸਾਂ ਤਾਂ ਪਤਾ ਨਹੀਂ ਕਿਥੋਂ ਉਹ ਚਿੜੀ ਵਾਂਗ ਫੁਦਕਦੀ ਆ ਗਈ।

ਕਿਥੋ ਜਾ ਰਹੇ ਹੋ ? ਅਸਾਂ ਸਾਰੀ ਸਥਿਤੀ ਦਸੀ। ਉਸ ਵਿਚਾਰੀ ਦਾ ਰੰਗ ਫੱਕ ਹੋ ਗਿਆ। ਅਸੀਂ ਦਿਲਾਸਾ ਦਿਤਾ ਅਤੇ ਵਿਆਹ ਦੀ ਮੁੜ ਅਗਊਂ ਵਧਾਈਆਂ ਤੇ ਸ਼ੁਭ ਕਾਮਨਾਵਾਂ ਦਿਤੀਆਂ ਅਤੇ ਰਸਮੀ ਤੋਰ ਤੇ ਹੀ ਸਹੀ ਭਾਰਤ ਆ ਕੇ ਹਨੀਮੂਣ ਮਨਾਉਣ ਦੀ ਦਾਅਵਤ ਵੀ ਦਿਤੀ। ਉਹ ਚਲੀ ਗਈ ਬੜੇ ਉਦਾਸ ਜਿਹੇ ਮਨ ਨਾਲ। ਅਸੀਂ ਉਹ ਥਾਂ ਛੱਡ ਆਏ। ਹੁਣ ਇਸ ਵਰਤਾਰੇ ਨੂੰ ਕੀ ਨ੍ਹਾਂਅ ਦੇਈਏ।

ਨਵਾਂ ਥਾਂ ਸਮੁੰਦਰ ਦੇ ਬਿਲਕੁਲ ਕੰਢੇ ਤੇ ਸੀ। ਹਾਂ ਵਿਚ ਇਕ ਵਡੀ ਸੜਕ ਅਤੇ ਇਕ ਘਾਹ ਦਾ ਪਲਾਟ ਹੀ ਆਉਂਦਾ ਸੀ। ਇਹ ਅਮਲਫੀ ਨਾਂਅ ਦਾ ਥਾਂ ਸੀ। ਇਥੇ ਹੀ ਉਰੀਐਂਟਲ ਪਲਾਜ਼ਾ ਸੀ ਜੋ ਯਾਤਰੂਆਂ ਵਾਸਤੇ ਬਣੇ ਅਨੇਕਾਂ ਰੈਣ ਬਸੇਰਿਆਂ ਵਿਚੋਂ ਇਕ ਸੀ। ਇਥੇ ਅਗੋ ਵੀ ਸਾਡੇ ਬੰਦਿਆਂ ਕੋਲ ਇਕ ਕਮਰਾ ਸੀ ਪਰ ਅਗੋ ਸੁਣਿਆ ਸੀ ਕਿ ਮਾਲਕ ਸ਼ੱਕ ਨਾਲ ਹੀ ਵੇਖਦੇ ਸਨ ਅਤੇ ਇਕ ਬੰਦਾ ਮਿਲਣ ਵਾਲਾ ਵੀ ਭਾਵੇਂ ਆ ਜਾਵੇ ਨੱਕ ਮੂੰਹ ਵਟਦੇ ਸਨ। ਪਰ ਸ਼ਾਇਦ ਸਾਡੀਆਂ ਚਿਟੀਆਂ ਦਾਹੜੀਆਂ ਵੇਖ ਕੇ ਹੁਣ ਉਹ ਬਹੁਤ ਨਰਮ ਸਨ ਅਤੇ ਸਾਡੀ ਮਨ ਪਸੰਦ ਦਾ ਕਮਰਾ ਵੀ ਦਿਤਾ ਅਤੇ ਹੋਰ ਹਰ ਸਹੂਲਤ ਵੀ। ਵਰਤਾਓ ਵਿਚ ਜ਼ਬਰਦਸਤ ਫਰਕ ਸੀ।

ਸਾਨੂੰ ਲੈ ਜਾਣ ਵਾਲੀ ਗੱਡੀ ਦਾ ਚਾਲਕ ਤੇ ਮਾਲਕ ਅਨਵਰ ਬਹੁਤ ਦਿਲਚਸਪ ਆਦਮੀ ਸੀ। ਇਲਾਕੇ ਦੀ ਹਰ ਥਾਂ ਦਾ ਵਾਕਿਫ ਅਤੇ ਹੋਰ ਵੀ ਜਾਣਕਾਰੀ ਰਖਣ ਵਾਲਾ। ਅਰਬੀ ਉਚਾਰਣ ਵਾਲੀ ਅੰਗਰੇਜ਼ੀ ਵਿਚ ਸਪਸ਼ਟ ਗਲ ਕਰਨ ਵਾਲਾ। ਗਲਾਂ ਤਾਂ ਕਰਦਾ ਪਰ ਬਹੁਤਾ ਗਾਲੜੀ ਨਹੀਂ ਸੀ। ਹੋਲਾ ਹੋਲੀ ਬੋਲਦਾ। ਉਸ ਦਸਿਆ ਕਿ ਉਹਨਾ ਦਾਦਾ ਵੀ ਹਿੰਦੁਸਤਾਨੀ ਸੀ। ਉਹ ਮਿਸਟਰ ਸਾੱਗੂ (ਸੱਗੂ) ਸੀ। ਉਸ ਦੀ ਉਹਨੇ ਤਸਵੀਰ ਹੀ ਦੇਖੀ ਹੈ। ਅਸਾਂ ਕਿਹਾ ਕਿ ਸਾਡੇ ਕੋਲ ਵੀ ਤੇਰਾ ਰਿਸ਼ਤੇਦਾਰ ਹੈ। ਉਹ ਸੀ ਸੰਤ ਤਾਰਾ ਸਿੰਘ ਅਣਜਾਣ, ਸੱਗੂ ਗੋਤ ਵਾਲਾ। ਸੱਗੂ ਪੰਜਾਬ ਦੇ ਰਾਮਗੜੀਆਂ ਦੀ ਗੋਤ ਹੈ। ਅਨਵਰ ਦੇ ਦਾਦੇ ਨੇ ਜਿਸ ਔਰਤ ਨਾਲ ਵਿਆਹ ਕਰਾਇਆ ਉਹ ਅਫਰੀਕਾ ਦੀ ਸੀ ਅਗੋਂ ਉਸ ਦੇ ਪੁੱਤ ਨੇ ਮੁਸਲਮਾਨੀ ਨਾਲ ਵਿਆਹ ਕਰਾਇਆ ਏਸ ਤਰ੍ਹਾਂ ਅਨਵਰ ਹੋਰੀ ਆ ਗਏ। ਅਨਵਰ ਨੇ ਇਹ ਸਾਰਾ ਬੰਸਾਵਲੀ ਨਾਮਾ ਪੇਸ਼ ਕਰ ਦਿਤਾ। ਅਜਿਹਾ ਬੰਸਾਵਲੀ ਨਾਮਾ ਇਸ ਦੇਸ਼ ਦੀ ਆਮ ਗਲ ਹੈ। ਆਪਣੇ ਘਰੋਂ ਦੌੜ ਕੇ ਉਥੇ ਪੁਜੇ ਲੋਕ ਅਪਣਾ ਟਿਕਾਣਾ ਬਣਾਉਣ ਵਾਸਤੇ ਹਰ ਰਿਸ਼ਤੇ ਦਾ ਸਹਾਰਾ ਢੂੰਢਦੇ ਨੇ। ਅਸਾਂ ਕੁਝ ਹੋਰ ਲੋਕ ਵੀ ਅਜਿਹੇ ਵੇਖੇ। ਅਗਲੇ ਪੰਨਿਆਂ ਤੱਕ ਹੋ ਸਕਦਾ ਹੈ ਜ਼ਿਕਰ ਆ ਵੀ ਜਾਵੇ।

ਨਵੀਂ ਥਾਂ ਆ ਕੇ ਪਹਿਲੀ ਵਾਰੀ ਘਰ ਵਰਗੇ ਪਰਸ਼ਾਦੇ ਦਾ ਅਨੰਦ ਮਾਣਿਆ ਜੋ ਲਾਂਗਰੀ ਸਿੰਘਾਂ ਨੇ ਆਪ ਤਿਆਰ ਕੀਤਾ ਸੀ। ਸਾਹਮਣੇ ਸਮੁੰਦਰ ਦੇ ਬਦਲਦੇ ਰੰਗਾਂ ਢੰਗਾ ਦਾ ਨਜ਼ਾਰਾ ਸੀ। ਅਸੀਂ ਅਕਸਰ ਸਾਹਮਣੇ ਘਾਹ ਤੇ ਵੀ ਬੈਠ ਜਾਂਦੇ ਆਪਣੇ ਕਪੜੇ ਵੀ ਸੁਕਾ ਲੈਂਦੇ (ਤੇ ਕੇਸ ਵੀ) ਸਮੁੰਦਰ ਕੰਢੇ ਲੱਗੇ ਬੈਂਚਾਂ ਤੇ ਵੀ ਬੈਠ ਸਕਦੇ ਅਤੇ ਆਪ ਲੰਮੀ ਸੈਰ ਜਾਂ ਵੀ ਕਰ ਸਕਦੇ। ਸਾਰਾ ਦਿਨ ਹੀ ਮੌਸਮ ਅਣਕੂਲ ਹੋਣ ਕਰਕੇ ਇਥੋਂ ਦੇ ਲੋਕ, ਆਮ ਤੋਰ ਤੇ ਗੋਰੇ ਲੋਕ ਮਰਦ ਔਰਤ ਸੈਰ ਨੂੰ ਜਾਂ ਜੌਗਿੰਗ (ਦੌੜਨ) ਵਾਸਤੇ ਨਿਕਲੇ ਹੀ ਰਹਿੰਦੇ।

ਇਹ ਲੋਕ ਆਮ ਤੌਰ ਤੇ 'ਹਾਏ' ਕਹਿ ਕੇ ਹੱਥ ਮਿਲਾ ਕੇ ਬੁਲਾ ਕੇ ਜ਼ਰੂਰ ਜਾਂਦੇ, ਭਾਵ ਸਤਿ ਸ੍ਰੀ ਅਕਾਲ ਨਮਸਤੇ। ਕਈ ਬੁੱਢੇ ਗਾਲੜੀ ਵੀ ਮਿਲ ਜਾਂਦੇ। ਗੋਰੇ ਇਥੇ ਕਈ ਨਸਲਾਂ ਦੇ ਹਨ। ਅੰਗਰੇਜ਼ ਤਾਂ ਹਨ ਹੀ। ਹਾਲੈਂਡ ਦੇ ਡੱਚ ਵੀ ਹਨ ਜਿਨ੍ਹਾਂ ਦਾ ਇਥੇ ਰਾਜ ਵੀ ਰਿਹਾ ਹੈ ਹੋਰ ਵੀ ਯੋਰਪ ਦੇ ਲੋਗ। ਕੇਪ ਟਾਊਨ ਥਾਂ ਹੀ ਐਸੀ ਹੈ ਜੋ ਪੁਰਾਣੇ ਸੰਮੁੰਦਰੀ ਮਾਰਗ ਤੇ ਪੈਂਦੀ ਹੈ। ਸਾਰੀਆਂ ਕੌਮਾਂ ਦੇ ਜਹਾਜ਼ ਇਥੋਂ ਲੰਘਦੇ ਯਾਤਰੀ ਵਿਸ਼ਰਾਮ ਕਰਦੇ ਅਤੇ ਖਾਣ ਪੀਣ ਕਰਦੇ। ਇਹ ਕੇਪ ਟਾਊਨ ਦਾ ਸ਼ਹਿਰ ਇਸ ਤਰ੍ਹਾਂ ਦਖਣੀ ਅਫਰੀਕਾ ਦਾ ਸਭ ਤੋਂ ਪੁਰਾਣਾ ਸ਼ਹਿਰ ਹੈ। ਇਹ ੧੬੫੨ ਈਸਵੀ ਵਿਚ ਇਕ ਆਰਜ਼ੀ ਟਿਕਾਣੇ ਵਜੋਂ ਸ਼ੁਰੂ ਹੋਇਆ ਸੀ।

ਇਸ ਤਰ੍ਹਾਂ ਇਹ ਰਲੀ ਮਿਲੀ ਕੌਮ ਤਾਂ ਬਣ ਗਈ ਪਰ ਕੇਵਲ ਗੋਰੇ ਲੋਕਾਂ ਦੀ। ਇਹਨਾਂ ਨੇ ਆਦਿ ਵਾਸੀ ਕਾਲੇ ਲੋਕਾਂ ਨੂੰ ਲਾਗੇ ਨਹੀਂ ਲਗਣ ਦਿਤਾ। ਜਦੋਂ ਸਾਰੀ ਦੁਨੀਆ ਵਿਚ ਆਜ਼ਾਦੀ ਦਾ ਚਾਨਣ ਪਸਰ ਗਿਆ ਤਦ ਵੀ ਨਹੀਂ। ਦਖਣੀ ਅਫਰੀਕਾ ਨੂੰ ਆਜ਼ਾਦ ਹੋਇਆ ਅਜੇ ਥੋਹੜੇ ਹੀ ਸਾਲ ਹੋਏ ਹਨ। ਪਰ ਅਪਾਰਥੀਡ, ਨਸਲਵਾਦ ਦਾ ਸਾਇਆ ਉਵੇਂ ਹੀ ਹੈ। ਇਕ ਪਾਸਾ ਯੋਰਪ ਅਮਰੀਕਾ ਨੂੰ ਮਾਤ ਪਾਉਂਦਾ ਗੋਰੇ ਲੋਕਾਂ ਦਾ ਤੇ ਬਾਕੀ ਕਾਲੇ ਲੋਕਾਂ ਦਾ ਨਰਕੀ ਇਲਾਕਾ ਲੱਖ ਲੁਕਾਉਣ ਤੇ ਦਿਸ ਪੈਂਦਾ ਹੈ। ਸੈਰ ਕਰਦਿਆ ਸਾਨੂੰ ਚਾਰ ਉਧੇੜ ਉਮਰ ਦੇ ਗੋਰੇ ਮਿਲੇ ਬੜੇ ਹੱਸ ਮੁੱਖ ਤੇ ਉਚੀ ਉਚੀ ਹੱਸ ਕੇ ਗਲਾਂ ਕਰਨ ਵਾਲੇ। ਇਹਨਾਂ 'ਚੋਂ ਇਕ ਇਸਰਾਈਲੀ ਵੀ ਸੀ। ਉਹਨੇ ਬਹੁਤ ਸਾਰੇ ਲਤੀਫੇ ਵੀ ਸੁਣਾਏ। ਇਕ ਪੈਗੰਬਰਾਂ ਬਾਰੇ ਵੀ ਜਿਸ ਵਿਚ ਉਹਨੇ ਅੰਗਰੇਜ਼ੀ ਦੇ ਸ਼ਬਦ Prophet ਨੂੰ Profit (ਨਫੇ) ਵਜੋਂ ਵੀ ਵਰਤਿਆ। ਇਹ ਮੁਸਲਮਾਨਾਂ ਤੇ ਟਾਂਚ ਜੀ। ਇਸ ਤੋਂ ਪਹਿਲਾਂ ਉਹਨੇ ਸਾਥੋਂ ਪੁੱਛ ਪੁਛਾ ਕੇ ਕੇ ਸਾਡੇ ਮੁਸਲਮਾਨ ਹੋਣ ਦਾ ਭੁਲੇਖਾ ਦੂਰ ਕਰ ਲਿਆ ਸੀ।

ਦੰਸਬਰ ਦਾ ਮਹੀਨਾ ਭਾਰਤ ਵਿਚ ਠੰਡ ਵਾਲਾ ਹੁੰਦਾ ਹੈ। ਦਿਨ ਅਸਲੋਂ ਛੋਟਾਂ ਤੇ ਰਾਤ ਵਡੀ। ਰਜ਼ਾਈਆਂ ਦਾ ਨਿਘ ਮਾਨਣ ਵਾਲਾ ਤੇ ਧੁੱਪ ਸੇਕਣ ਵਾਲਾ ਪਰ ਦਖਣੀ ਅਫਰੀਕਾ ਵਿਚ ਐਨ ਉਲਟ ਗਰਮੀਆਂ ਦਾ ਮੌਸਮ ਸੀ। ਦਿਨ ਬਹੁਤ ਵੱਡੇ ਰਾਤਾਂ ਬਹੁਤ ਛੋਟੀਆਂ। ਸਮੁੰਦਰ ਦਾ ਕੰਢਾ ਹੋਣ ਕਰਕੇ ਜੇਠ ਹਾੜ ਵਰਗੀ ਗਰਮੀ ਨਹੀਂ ਸੀ ਅਤੇ ਪੱਖੇ ਦੀ ਲੋੜ ਵੀ ਘੱਟ ਪੈਂਦੀ ਸੀ। ਇਸ ਵਾਸਤੇ ਬਰਦਾਸ਼ਤ ਕਰਨ ਵਾਲਾ ਥੋਹੜੇ ਕਪੜਿਆਂ ਵਾਲਾ ਹੀ ਮੌਸਮ ਸੀ। ਸਵੇਰੇ ਤਿੰਨ ਕੁ ਵਜੇ ਹੀ ਸਵੇਰ ਦੀ ਲਾਲੀ ਦੀ ਭਾ ਆ ਲਗਦੀ ਪੰਛੀ ਚਹਿਕਣ ਲਗਦੇ ਤੇ ਸਾਡਾ ਜੱਥਾ ਵਾਰੋ ਵਾਰੀ ਇਸ਼ਨਾਨ ਕਰਕੇ ਆਪਣੇ ਆਪਣੇ ਨਿਤਨੇਮ ਤੇ ਬੈਠ ਜਾਂਦਾ। ਕੇਸ ਸਕਾਉਂਦਾ ਲੰਗਰ ਛਕ ਕੇ ਦਿਨ ਚੜਿਆ ਲਈ ਲਗ ਪੈਂਦਾ। ਸੰਸਾਰ ਧਰਮ ਸੰਸਦ ਦੇ ਸਮਾਪਤੀ ਵਾਲੇ ਦਿਨ ਹੀ ਸ਼ਾਮ ਨੂੰ ਭਾਰਤ ਦੇ ਹਾਈ ਕਮਿਸ਼ਨ ਦੇ ਕੇਪ ਟਾਊਨ ਦੇ ਮੁਖੀ ਸਰਦਾਰ ਮਨਜੀਵ ਸਿੰਘ ਪੁਰੀ ਵਲੋਂ ਰਾਤ ਦੇ ਖਾਣੇ ਦਾ ਸੱਦਾ ਸੀ। ਇਹ ਸੱਦਾ ਪੱਤਰ ਮਿਸਟਰ ਐਚ. ਐਸ. ਹੰਸਪਾਲ ਅਤੇ ਮਿਸਟਰ ਸਤਵੰਤ ਸਿੰਘ ਗੱਰੁਪ ਦੇ ਨਾਅ ਲਿਖਤੀ ਰੂਪ ਵਿਚ ਸੀ। ਸ. ਸਤਵੰਤ ਸਿੰਘ ਪਾਲਰੇ ਤਾਂ ਨੈਰੋਬੀ ਵਾਲੀ ਬਾਕੀ ਸੰਗਤ ਨਾਲ ਵਾਪਸ ਜਾ ਚੁੱਕੇ ਸਨ ਅਤੇ ਅਸੀਂ ਠੀਕ ਸਮੇਂ ੭.੩੦ ਤੇ ਹਾਈ ਕਮਿਸ਼ਨ ਦੇ ਦਫਤਰ ਪੁੱਜ ਗਏ। ਠੀਕ ਵਕਤ ਤੇ ਹੋਣ ਕਰਕੇ ਅਸੀਂ ਸਭ ਤੋਂ ਪਹਿਲਾਂ ਪੁੱਜੇ। ਪੁਰੀ ਸਾਹਿਬ ਗਰਮ ਜੋਸ਼ੀ ਨਾਲ ਮਿਲੇ। ਹੰਸ ਪਾਲ ਜੀ ਨੇ ਤਾਜ਼ਾ ਖਬਰਾਂ ਬਾਰੇ ਪੁਛਿਆ ਤਾਂ ਉਹਨਾਂ ਇੰਟਰਨੈਟ ਤੋਂ ਸਭ ਭਾਰਤੀ ਖਬਰਾਂ ਦਾ ਚਾਰਟ ਲਿਆ ਪੇਸ਼ ਕੀਤਾ। ਹੌਲੀ ਹੌਲੀ ਹੋਰ ਮਹਿਮਾਨ ਆ ਗਏ। ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਹੁਰਾਂ ਦਾ ਜੱਥਾ ਆ ਗਿਆ। ਯੋਗੀ ਜੀ ਪਹੀਆਂ ਵਾਲੀ ਕੁਰਸੀ ਤੇ ਸਨ ਕਿਉਂਕਿ ਉਹਨਾਂ ਦਾ ਪੈਰ ਖਰਾਬ ਸੀ। ਉਪਰਲੀ ਮੰਜ਼ਿਲ ਤੇ ਲਿਫਟਾਂ ਰਾਹੀਂ ਸਭ ਪੁੱਜੇ। ਅਮਰੀਕਾ ਦੇ ਸਿੰਘ, ਸਿੰਘ ਸਾਹਿਬ ਪ੍ਰੋ ਮਨਜੀਤ ਸਿੰਘ ਜੀ (ਜਥੇਦਾਰ ਸ੍ਰੀ ਕੇਸ ਗੜ੍ਹ ਸਾਹਿਬ), ਬੀਬੀ ਜਾਗੀਰ ਕੌਰ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬਧਕ ਕਮੇਟੀ, ਸਰਦਾਰ ਅਤੇ ਸਰਦਾਰਨੀ ਤਰਲੋਚਣ ਸਿੰਘ ਜੀ, ਸ. ਅਜੀਤ ਸਿੰਘ ਨਾਮਧਾਰੀ ਯੂ.ਕੇ. ਅਤੇ ਚਰਨਜੀਤ ਕੌਰ (ਇਹ ਦੋਵੇਂ ਪਿਛਲੇਰੇ ਸਾਲ ਵੀ ਕੇਪ ਟਾਊਨ ਹੋ ਗਏ ਸਨ ਅਤੇ ਪੁਰੀ ਸਾਹਿਬ ਦੇ ਜ਼ਾਤੀ ਦੋਸਤ ਵੀ ਸਨ। ਸ. ਜਸਵਿੰਦਰ ਸਿੰਘ ਸਮੇਤ ਸ਼੍ਰੋਮਣੀ ਕਮੇਟੀ ਦੇ ਹੋਰ ਮੈਂਬਰ ਵੀ ਸਨ। ਇਹਨਾਂ ਵੱਡੇ ਲੋਕਾਂ ਤੋਂ ਇਲਾਵਾ ਨੌਜਵਾਨਾਂ ਦਾ ਇਕ ਗਰੁੱਪ ਖੜਾ ਸੀ। ਜਿਹੜਾ ਕਿ ਇਕ ਅਹਿਮ ਮੁਹਿੰਮ ਤੇ ਅੰਟਾਰਕਿਟਾ (ਜ਼ਮੀਨ ਦਾ ਦੱਖਣੀ ਧਰੁਵ ਜਿਥੇ ਸਦਾ ਬਰਫ ਰਹਿੰਦੀ ਹੈ ਅਤੇ ਦਿਨ ਰਾਤ ਛੇ ਮਹੀਨੇ ਦਾ ਹੁੰਦਾ ਹੈ) ਜਾ ਰਹੇ ਸਨ। ਇਹ ਸਤ ਬੰਦਿਆਂ ਦਾ ਗਰੁੱਪ ਸੀ ਜੋ ਇਥੇ ਹਾਜ਼ਰ ਸੀ। ਉਂਝ ਕੁਲ ਸੰਤਾਲੀ ਬੰਦੇ ਇਸ ਮੁਹਿੰਮ ਤੇ ਜਾ ਰਹੇ ਸਨ। ਇਹਨਾਂ ਵਿਚੋਂ ਬਾਈ ਜਣੇ ਚਾਰ ਮਹੀਨੇ ਪਿੱਛੋਂ ਵਾਪਸ ਆ ਜਾਣੇ ਸਨ ਅਤੇ ਬਾਕੀ ਪੱਝੀ ਜਵਾਨਾਂ ਨੇ ਉਥੇ ਰਹਿਣਾ ਸੀ ਸੌਲਾਂ ਮਹੀਨੇ ਤਕ। ਇਥੇ ਹਾਜ਼ਰ ਸਤ ਵਿਅਕਤੀਆਂ ਦੇ ਨਾਮ ਸਨ ਸ. ਬਲਵਿੰਦਰ ਸਿੰਘ, ਐਸ. ਕੇ. ਬੇਰਾ, ਡਾਕਟਰ ਪੀ. ਕੇ ਬਹਿੜਾ, ਡਾਕੱਟਰ ਕੰਵਲ ਵਿਲਖੂ, ਭਾਸਕਰ ਰਾਓ, ਪੀ. ਐਸ ਸਿੰਘ ਪਰਬੰਧਕ (ਆਰਗੇਨਾਈਜ਼ਰ) ਅਤੇ ਸ. ਇਕਬਾਲ ਸਿੰਘ।

ਖਾਣਾ ਸਾਰਾ ਵੈਸ਼ਨੋ ਸੀ। ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਵਲੋਂ ਸ੍ਰੀ ਦਰਬਾਰ ਸਿੰਘ ਅਮ੍ਰਿਤਸਰ ਦੀਆਂ ਵਡੀਆਂ ਜੜੀਆਂ ਤਸਵੀਰਾਂ ਹਾਈ ਕਮਿਸ਼ਨਰ ਸਥਾਨਕ, ਯੋਗੀ ਜੀ, ਹੰਸ ਪਾਲ ਜੀ ਆਦਿਕ ਨੂੰ ਭੇਟ ਕੀਤੀਆ ਗਈਆਂ। ਪ੍ਰਸਪਰ ਮੇਲ ਜੋਲ ਦਾ ਕਾਫੀ ਸਮਾਂ ਮਿਲਿਆ. ਇਸ ਦੌਰੇ ਸਮੇਂ ਵਖ ਵਖ ਥਾਵਾਂ ਤੋਂ ਆਏ ਸਿਖਾਂ ਨਾਲ ਇਹ ਅੰਤਮ ਮਿਲਣੀ ਹੀ ਸੀ।

# ਮੈਨੂੰ ਅੱਜ ਵੀ ਯਾਦ ਹੈ

ਮੈਨੂੰ 'ਅੱਜ' ਵੀ ਇਹ ਸਭ ਯਾਦ ਹੈ

ਅਜ ਅਸੀ "ਵਰਿਆਮ" ਦੀ ਸਿਲਵਰ ਜੁਬਲੀ ਮਨਾ ਰਹੇ ਹਾਂ। ਇਹ ਗੱਲ ਓਨ੍ਹਾਂ ਦਿਨਾਂ ਦੀ ਹੈ ਅਜ ਤੋਂ ੨੫ ਸਾਲ ਪਹਿਲਾਂ ਜਦੋਂ 'ਵਰਿਆਮ' ਨਿਕਲਨਾ ਸ਼ੁਰੂ ਹੋਇਆ ਸੀ। ਇਕ ਵਾਰ ਸ੍ਰੀ ਜਗਦੀਸ਼ ਸਿੰਘ ਦਿਲੀ ਸਾਡੇ ਘਰ ਆਏ ਅਤੇ ਮੇਰੇ ਵਡੇ ਭਰਾ ਸੁਰਗਵਾਸੀ ਹਰਮੀਤ ਸਿੰਘ ਢੱਡਾ ਨਾਲ ਇਹ ਪ੍ਰੋਗਰਾਮ ਬਣਿਆ ਕਿ 'ਵਰਿਆਮ' ਵਾਸਤੇ ਕੁਝ ਗਾਹਕ ਅਤੇ ਕੁਝ ਕੰਪਨੀਆਂ ਦੀ advertisement ਇਕਠੀਆਂ ਕਰੀਏ। ਅਗਲੇ ਦਿਨ ਅਸੀਂ ਤਿੰਨੇ ਹਰਮੀਤ ਸਿੰਘ, ਜਗਦੀਸ਼ ਸਿੰਘ ਅਤੇ ਮੈਂ, ਸੰਤ ਜੁਗਿੰਦਰ ਸਿੰਘ Jayson Electrical Co. ਵਾਲੇ ਜਿਨਾਂ ਦੀ ਫੈਕਟਰੀ ਸਾਡੀ ਫੈਕਟਰੀ ਦੇ ਲਾਗੇ ਹੀ ਸੀ ਓਨ੍ਹਾਂ ਦੇ ਦਫਤਰ ਪਹੁੰਚੇ। ਕੀ ਦੇਖਦੇ ਹਾਂ ਕਿ ਦਫਤਰ ਵਿਚ ਸੰਤ ਜੁਗਿੰਦਰ ਸਿੰਘ ਹੋਰਾਂ ਨਾਲ ਦੋ ਫੈਕਟਰੀ ਇੰਸਪੈਕਟਰ ਬੈਠੇ ਗਲ ਬਾਤ ਕਰ ਰਹੇ ਹਨ। ਸਾਨੂੰ ਜਦੋਂ ਓਨ੍ਹਾਂ ਦੇਖਿਆ ਤਾਂ ਕਿਹਾ ਅੰਦਰ ਆ ਜਾਉ। ਅਸੀਂ ਤਿਨੇ ਵੀ ਓਨ੍ਹਾਂ ਨਾਲ ਬੈਠ ਗਏ। ਓਨਾਂ ਇੰਸਪੈਕਟਰਾਂ ਵਿਚੋਂ ਇਕ ਸਾਨੂੰ ਕਹਿਣ ਲਗਾ ਕਿ ਲਗਦਾ ਹੈ ਅਪਨੀ ਸੋਸਾਈਟੀ ਦੇ ਕਿਸ ਕਮ ਆਏ ਹੋ। ਅਸੀ ਉਸ ਨੂੰ ਦਸਿਆ ਕਿ ਸ੍ਰੀ ਜਗਦੀਸ਼ ਸਿੰਘ ਹੋਰਾਂ ਇਹ ਪਰਚਾ ਵਰਿਆਮ ਜਲੰਧਰ ਤੋਂ ਸ਼ੁਰੂ ਕੀਤਾ ਹੈ ਇਸ ਲਈ ਨਵੇ ਮੈਂਬਰ ਬਨਾਣ ਵਾਸਤੇ ਆਏ ਹਾਂ। ਇਹ ਇੰਸਪੈਕਟਰ ਸਾਨੂੰ ਦਸਣ ਲਗਾ ਕਿ ਇਕ ਵਾਰੀ ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਮਹਾਤਮਾ ਗਾਂਧੀ ਨਾਲ ਗਾਂਧੀ ਜੀ ਦੀ ਕੋਠੀ ਕੀਤੇ ਸਨ। ਜਦੋਂ ਸਤਿਗੁਰੂ ਜੀ ਗਾਂਧੀ ਜੀ ਨੂੰ ਮਿਲਨ ਗਏ ਤਾਂ ਗਾਂਧੀ ਜੀ ਸਤਿਗੁਰੂ ਜੀ ਦੇ ਚਰਨਾਂ ਵਿਚ ਥਲੇ ਹੀ ਬੈਠ ਗਏ ਅਤੇ ਕਹਿਨ ਲੱਗੇ ਕਿ ਮੇਰੀ ਜਗ੍ਹਾ ਤੋ ਆਪ ਕੇ ਚਰਨੋਂ ਮੇਂ ਹੈ। ਇਹ ਇੰਸਪੈਕਟਰ ਕਹਿਣ ਲੱਗਾ ਕਿ ਮੇਰਾ ਗਾਂਧੀ ਜੀ ਦੀ ਕੋਠੀ ਆਉਣਾ ਜਾਣਾ ਰਹਿੰਦਾ ਸੀ ਮੈਂ ਕਾਂਗਰਸ ਦਾ ਵਰਕਰ ਸੀ ਬਹੁਤ ਲੋਕ ਓਨ੍ਹਾਂ ਨੂੰ ਮਿਲਣ ਵਾਸਤੇ ਆਉਂਦੇ ਸਨ ਪਰ ਮੈਂ ਇਸ ਤਰਾਂ ਪਹਿਲਾਂ ਕਦੀ ਨਹੀ ਸੀ ਦੇਖਿਆ। ਮੈਨੂੰ ਅਜ ਵੀ ਇਹ ਸਭ ਯਾਦ ਹੈ। ਕੁਝ ਚਿਰ ਇਸ ਤਰਾਂ ਗਲਬਾਤ ਕਰਨ ਤੋਂ ਬਾਦ ਉਹ ਕਹਿਨ ਲਗਾ ਕਿ ਅਸੀ ਹੁਣ ਚਲਦੇ ਹਾਂ ਤਾਂ ਕਿ ਤੁਸੀਂ ਜਿਸ ਕੰਮ ਲਈ ਆਏ ਹੋ ਉਹ ਕਰ ਸਕੋ। ਇਹ ਕਹਿੰਦੇ ਉਹ ਦੋਨੋਂ ਇੰਸਪੈਕਟਰ ਚਲੇ ਗਏ। ਅਸੀਂ ਵੀ ਸੰਤ ਜੋਗਿੰਦਰ ਸਿੰਘ ਹੋਰਾਂ ਨਾਲ 'ਵਰਿਆਮ' ਬਾਰੇ ਗਲਬਾਤ ਕਰਕੇ ਅਤੇ ਹੋਰ ਮੈਂਬਰ ਬਨਾਓਣ ਉਥੋਂ ਹੋਰ ਪਾਸੇ ਨੂੰ ਚਲੇ ਗਏ।

ਮੈਨੂੰ ਉਸ ਇੰਸਪੈਕਟਰ ਦੀਆਂ ਗਲਾਂ ਯਾਦ ਆ ਰਹੀਆਂ ਸਨ। ਇਕ ਵਾਰੀ ਮੇਰੇ ਮਨ ਵਿਚ ਆਇਆ ਕਿ ਦਿੱਲੀ ਵਿਚ ਸ੍. ਸੁੱਚਾ ਸਿੰਘ ਜਿਹੜੇ ਪਹਾੜ ਗੰਜ ਰਹਿੰਦੇ ਸਨ, ਉਨੑਾਂ ਦਿਨਾਂ ਵਿਚ ਸਤਿਗੁਰੂ ਜੀ ਦਾ ਡੇਰਾ ਵੀ ਉਨਾਂ ਦੇ ਘਰ ਹੁੰਦਾ ਸੀ ਕਿਉਂ ਨਾ ਮੈਂ ਇਕ ਵਾਰੀ ਉਨਾਂ ਨਾਲ ਮੈਂ ਇਹ ਗਲ ਕਰ ਕੇ ਦੇਖਾਂ। ਇਕ ਵਾਰੀ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਇਹ ਮੌਕਾ ਮਿਲ ਹੀ ਗਿਆ ਮੈਂ ਸ੍. ਸੁੱਚਾ ਸਿੰਘ ਜੀ ਨੂੰ ਪੁਛਿਆ ਕਿ ਤੁਸੀਂ ਕਦੀ ਸਤਿਗੁਰੂ ਜੀ ਨਾਲ ਮਹਾਤਮਾ ਗਾਂਧੀ ਨੂੰ ਮਿਲੇ ਹੋ ? ਕਈ ਵਾਰੀ! ਜਵਾਬ ਮਿਲਿਆ। ਮੈਂ ਸ੍ਰਦਾਰ ਜੀ ਨੂੰ ਉਸ ਫੈਕਟਰੀ ਇੰਸਪੈਕਟਰ ਦੀ ਗੱਲ ਦਸੀ। ਸ੍. ਸੁੱਚਾ ਸਿੰਘ ਜੀ ਕਹਿਣ ਲਗੇ ਕਿ ਅਜਾਦੀ ਤੋਂ ਬਾਦ ਸਤਿਗੁਰੂ ਜੀ ਨਾਲ ਕਈ ਵਾਰੀ ਅਸੀ ਮਹਾਤਮਾ ਗਾਂਧੀ ਨੂੰ ਮਿਲੇ। ਇਕ ਵਾਰੀ ਅਸੀਂ ਸਤਿਗੁਰੂ ਜੀ ਨਾਲ ਗਾਂਧੀ ਜੀ ਨੂੰ ਮਿਲਨ ਗਏ। ਪ੍ਰਤਾਪ ਸਿੰਘ ਕੈਰੋਂ ਅਜੇ ਨਵਾਂ ਨਵਾਂ ਸਿਆਸਤ ਵਿਚ ਆਇਆ ਸੀ। ਗਾਂਧੀ ਜੀ ਕੋਲ ਉਸ ਦਾ ਵੀ ਥੋੜਾ ਬਹੁਤ ਆਉਣਾ ਜਾਣਾ ਸੀ। ਜਦੋਂ ਅਸੀਂ ਗਾਂਧੀ ਜੀ ਦੀ ਕੋਠੀ ਪਹੁੰਚੇ ਤਾਂ ਉਨੑਾਂ ਨੂੰ ਕਿਹਾ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗਾਂਧੀ ਜੀ ਨੂੰ ਮਿਲਨ ਆਏ ਹਨ। ਇਕ ਆਦਮੀ ਇਹ ਸੁਨੇਹਾ ਲੈ ਕੇ ਅੰਦਰ ਗਾਂਧੀ ਜੀ ਕੋਲ ਗਿਆ ਅਤੇ ਆ ਕੇ ਕਹਿਨ ਲਗਾ ਕਿ ਤੁਸੀ ਇੰਤਜਾਰ ਕਰੋ। ਅਸੀਂ ਇੰਤਜਾਰ ਕਰਨ ਲਗ ਪਏ। ਥੋੜੇ ਚਿਰ ਬਾਦ ਜਦੋਂ ਅਸੀਂ ਅੰਦਰ ਗਾਂਧੀ ਜੀ ਨੂੰ ਮਿਲਨ ਗਏ ਤਾਂ ਮਹਾਤਮਾ ਗਾਂਧੀ ਸ੍ਰੀ ਸਤਿਗੁਰੂ ਜੀ ਨੂੰ ਦੇਖਕੇ ਉਠ ਪਏ। ਸਤਿਗੁਰੂ ਜੀ ਨੂੰ ਹੱਥ ਜੋੜ ਕੇ ਨਮਸਕਾਰ ਕੀਤੀ ਅਤੇ ਸੁਵਾਗਤ ਕੀਤਾ। ਸ੍ਰੀ ਸਤਿਗੁਰੂ ਜੀ ਨੂੰ ਬੈਠਣ ਵਾਸਤੇ ਅਰਜ ਕੀਤੀ ਅਤੇ ਆਪ ਸਤਿਗੁਰੂ ਜੀ ਦੇ ਚਰਨਾਂ ਵਿਚ ਥੱਲੇ ਬੈਠ ਗਏ ਔਰ ਕਹਿਣ ਲਗੇ ਕਿ ਮੇਰੇ ਸੇ ਬਹੁਤ ਭੂਲ ਹੋ ਗਈ। ਉਸ ਆਦਮੀ ਨੇ ਮੁਝੇ ਆ ਕੇ ਬੋਲਾ ਕਿ ਪ੍ਰਤਾਪ ਸਿੰਘ ਆਏ ਹੈਂ, ਮੈਨੇ ਸਮਝਾ ਕਿ ਪ੍ਰਤਾਪ ਸਿੰਘ ਕੈਰੋਂ ਆਇਆ ਹੈ। ਮੈਨੇ ਉਸਕੋ ਥੋੜਾ ਇੰਤਜਾਰ ਕਰਨੇ ਕੇ ਲੀਏ ਬੋਲਾ ਥਾਂ, ਮੁਝੇ ਯੇਹ ਪਤਾ ਨਹੀ ਥਾਂ ਕਿ ਆਪ ਆਏ ਹੈਂ। ਸਤਿਗੁਰੂ ਜੀ ਗਾਂਧੀ ਜੀ ਨੂੰ ਕਹਿਨ ਲਗੇ ਤੁਸੀਂ ਮੇਰੇ ਕੋਲ ਬੈਠੋ, ਪਰ ਗਾਂਧੀ ਜੀ ਕਹਿਨ ਲਗੇ ਕਿ ਮੇਰੀ ਜਗਾ ਤੋ ਆਪਕੇ ਚਰਨੋਂ ਮੇਂ ਹੈ----- ਸ੍. ਸੁੱਚਾ ਸਿੰਘ ਜੀ ਦੱਸਣ ਲਗੇ ਕਿ ਇਸ ਤੋਂ ਬਾਦ ਜਿਨੀ ਵਾਰੀ ਸਤਿਗੁਰੂ ਜੀ ਮਹਾਤਮਾ ਗਾਂਧੀ ਨੂੰ ਮਿਲਣ ਗਏ ਗਾਂਧੀ ਜੀ ਸਤਿਗੁਰੂ ਜੀ ਦੇ ਚਰਨਾਂ ਵਿਚ ਹੀ ਬੈਠਦੇ ਰਹੇ।

ਮੈਨੂੰ ਅਜ ਵੀ ਇਹ ਸਭ ਯਾਦ ਹੈ।

ਸ੍ਰੀ ਜਗਦੀਸ਼ ਸਿੰਘ ਜੀ ਨੂੰ ਪਿਆਰ ਭਰੀ ਸਤਿ ਸਰੀ ਅਕਾਲ ਅਤੇ 'ਵਰਿਆਮ' ਦੀ ਸਿਲਵਰ ਜੁਬਲੀ ਦੀ ਬਹੁਤ ਬਹੁਤ ਵਧਾਈ।

*— ਰਤਨ ਸਿੰਘ ਸੱਗੂ*

***P.O. Box 39428 Nairob Kenya***

(ਨੋਟ—ਸੱਗੂ ਸਾਹਿਬ ਦਾ ਵਧਾਈ ਕਾਰਡ ਵੀ ਪੁੱਜਾ ਹੈ-ਸੰ:)

## ਖ਼ਬਰਨਾਮਾ

### ਸਾਧਨਾ ਅਤੇ ਸਿਦਕ-ਦਿਲੀ ਦਾ ਸਨਮਾਨ

ਉਹਨੇ ਛੰਭ ਦੇ ਸ਼ਾਂਤ-ਸੁੱਤੇ ਪਾਣੀਆਂ 'ਤੇ ਉਡਦੇ-ਫਿਰਦੇ, ਜਗਦੇ-ਬੁਝਦੇ ਜੁਗਨੂਆਂ ਵਾਂਗ ਜ਼ਿੰਦਗੀ ਗੁਜ਼ਾਰੀ ਹੈ। ਸੱਤਰਵਿਆਂ ਨੂੰ ਢੁੱਕ ਰਹੇ 'ਫ਼ਾਰਿਗ' ਪਾਸ ਜ਼ਿੰਦਗੀ ਦੇ ਡੂੰਘੇ-ਵਿਸ਼ਾਲ ਤਜਰਬੇ ਦੇ ਨਾਲ-ਨਾਲ ਪੰਜਾਬੀ ਸਾਹਿਤ ਅਤੇ ਸਾਹਿਤਕਾਰਾਂ ਨਾਲ ਸਾਂਝ ਦਾ ਵੀ ਵੰਨ-ਸੁਵੰਨਾ ਲੰਮਾ ਅਨੁਭਵ ਹੈ। ਉਸ ਪਾਸ ਮਿਹਨਤ-ਮੁਸ਼ੱਕਤ, ਸਿਰੜ, ਸਾਧਨਾ ਤੇ ਸਿਦਕ-ਦਿਲੀ ਦਾ ਅਖੁੱਟ-ਅਮੁੱਕ ਅਸਾਸਾ ਹੈ।

੧੫ ਫਰਵਰੀ, ੧੯੩੨ ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੇ ਇੱਕ ਨਿੱਕੇ ਜਿਹੇ ਪਿੰਡ ਬਾਹਲਾ ਵਿਖੇ, ਮਾਸਟਰ ਸੰਤ ਸਿੰਘ ਦੇ ਘਰ ਜਨਮਿਆ ਗੁਲਵੰਤ, ਪੰਜਾਬੀ ਵਿਚ ਦਰਜਨ ਦੇ ਕਰੀਬ ਪੁਸਤਕਾਂ ਦਾ ਲੇਖਕ ਹੈ। ਮੌਲਿਕ ਸਿਰਜਣਾ ਤੋਂ ਇਲਾਵਾ ਉਹਨੇ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਦੇ ਸਰਕਾਰੀ ਅਤੇ ਗ਼ੈਰ-ਸਰਕਾਰੀ ਅਦਾਰਿਆਂ, ਯੂਨੀਵਰਸਿਟੀਆਂ ਅਤੇ ਸਾਹਿਤ ਅਕਾਦਮੀ ਤੇ ਨੈਸ਼ਨਲ ਬੁੱਕ ਟਰੱਸਟ, ਇੰਡੀਆ ਆਦਿ ਲਈ ਉੱਚ-ਕੋਟੀ ਦਾ ਅਨੁਵਾਦ ਕਾਰਜ ਕੀਤਾ ਹੈ।

ਚੁੱਪ-ਚਾਪ ਅਤੇ ਖਾਮੋਸ਼ ਕੰਮ ਕਰਨ ਵਾਲਾ ਗੁਲਵੰਤ. ਗ਼ਾਲਿਬ ਨਾਲ ਗਾਉਂਦਾ ਹੈ—

"ਬਨਾ ਕਰ ਫ਼ਕੀਰੋਂ ਕਾ ਹਮ ਭੇਸ ਗ਼ਾਲਿਬ,
ਤਮਾਸ਼ਾ-ਇ-ਅਹਿਲੇ ਕਰਮ ਦੇਖਤੇ ਹੈਂ।"

ਗੁਲਵੰਤ ਮੂਲ ਤੌਰ 'ਤੇ ਇਕ ਸ਼ਾਇਰ ਹੈ। ਉਹ ਅੱਖਾਂ ਵਿਚ ਸੱਧਰਾਂ ਦੇ ਸਿਵੇ, ਹਿੱਕ ਵਿਚ ਸੁਪਨਿਆਂ ਦੇ ਫ਼ਾਨੂਸ ਅਤੇ ਹੱਥਾਂ ਵਿਚ ਸ਼ਾਇਰੀ ਦੇ ਫ਼ਰੋਜ਼ਾਂ ਸ਼ਮ੍ਹਾਦਾਨ ਸਾਂਭੀ ਜ਼ਿੰਦਗੀ ਦੇ ਘੁੱਪ ਹਨ੍ਹੇਰੇ, ਔਝੜ ਵੀਰਾਨਿਆਂ ਵਿਚ ਰੂਹ ਦੇ ਸਕੂਨ ਦੀ ਤਲਾਸ਼ ਵਿਚ ਭਟਕਿਆ ਹੈ। ਆਪੇ ਦੀ ਤਲਾਸ਼ ਉਸ ਦੀ ਕਵਿਤਾ ਦਾ ਕੇਂਦਰ-ਬਿੰਦੂ ਹੈ। ਉਸ ਦੀ ਕਵਿਤਾ ਬਾਰੇ ਦਹਿਸਦੀ ਦੀ ਲੇਖਿਕਾ ਅਤੇ ਆਲਮੀ ਸ਼ੁਹਰਤ ਦੀ ਸ਼ਾਇਰਾ,' ਅੰਮ੍ਰਿਤਾ ਪ੍ਰੀਤਮ ਨੇ ਲਿਖਿਆ ਹੈ—

"ਸਿਦਕੀ ਲੋਕ ਬੜੇ ਜ਼ਿੱਦੀ ਹੁੰਦੇ ਹਨ। ਪਰ ਉਹ ਸਿਦਕ ਜਿਹੜਾ ਸੂਝ ਵਿਚੋਂ ਪੈਦਾ ਹੋਇਆ ਹੋਵੇ, ਮਨੁੱਖ ਦੀਆਂ ਖ਼ੂਬਸੂਰਤ ਜ਼ਿੱਦਾਂ ਵਿਚ ਸ਼ੁਮਾਰ ਹੁੰਦਾ ਹੈ। ਗੁਲਵੰਤ ਦੀ ਕਲਮ, ਜਦੋਂ ਪੰਛੀ ਵਾਂਗ ਉਡਾਰੀ ਭਰਦੀ ਹੈ, ਉਹ ਕੂਲੇ ਚਾਨਣ ਨੂੰ ਹੱਥ ਪਾਂਦੀ ਹੈ। ਗੁਲਵੰਤ ਨੂੰ ਇਕ ਜ਼ਿੱਦ ਹੈ—

"ਕਿ ਉਸ ਨੇ ਆਪਣੀ ਤਲਾਸ਼ ਨਹੀਂ ਭੁੱਲਣੀ,
ਉਸ ਨੇ ਆਪਣੀ ਸੇਧ ਨਹੀਂ ਗੁਆਣੀ,
ਤੇ ਭਟਕਣਾ ਨੂੰ ਅੰਤਿਮ ਸੱਚ ਨਹੀਂ ਮੰਨਣਾ।"

ਕਦੇ ਗੁਲਵੰਤ ਨੇ ਲਿਖਿਆ ਸੀ—

"ਹਾਦਸਿਆਂ ਦੇ ਨਿਰਸ਼ਬਦੇ ਹੀ
ਬੀਤ ਜਾਣ ਤੋਂ, ਵੱਡਾ ਕੋਈ ਦੁਖਾਂਤ ਨਹੀਂ ਹੈ"

ਉਹਨੇ ਜ਼ਿੰਦਗੀ ਵਿਚ ਬੜੇ ਕਰੂਰ, ਹੌਲਨਾਕ ਤੇ ਭਿਆਨਕ ਹਾਦਸਿਆਂ ਦਾ ਤੇਜ਼-ਤਿੱਖਾ ਤੇ ਜ਼ਹਿਰੀਲਾ ਡੰਗ ਜਰਿਆ ਹੈ। ਕੋਈ ਸੱਤ ਕੁ ਸਾਲ ਪਹਿਲਾਂ ਵਾਪਰੇ ਇੱਕ ਕਰੁਣਾਮਈ ਅਤੇ ਰੂਹ-ਹਿਲਾਊ ਹੌਲਨਾਕ ਹਾਦਸੇ ਨੇ, ਉਸ ਦੀ ਆਤਮਾ ਨੂੰ ਧੁਰ ਅੰਦਰ ਤੱਕ ਵਲੂੰਧਰ ਕੇ ਰੱਖ ਦਿੱਤਾ—ਉਸ ਦੀਆਂ ਦੋ ਜਵਾਨ-ਜਹਾਨ ਧੀਆਂ—ਸੋਨਾਇਕਾ ਅਤੇ ਨੀਲੋਫ਼ਰ ਦਾ ਬੇਰਹਿਮੀ ਨਾਲ ਹੋਇਆ ਕਤਲ।

ਇਸ ਹਾਦਸੇ ਨੇ ਗੁਲਵੰਤ ਅਤੇ ਉਸਦੀ ਸ਼ਾਇਰਾ ਬੀਵੀ-ਊਸ਼ਮਾ ਨੂੰ ਜਿਵੇਂ ਡੌਰ-ਭੌਰ ਕਰਕੇ ਰੱਖ ਦਿੱਤਾ। ਇਸ ਹਾਦਸੇ ਪਿਛੋਂ, ਸ਼ਾਇਰ ਗੁਲਵੰਤ ਨੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਾਹਿਤ ਅਤੇ ਖਾਸ ਕਰਕੇ ਕਵਿਤਾ ਲਈ ਸਮਰਪਿਤ ਕਰ ਦਿੱਤਾ।

ਉਪਰੋਕਤ ਹੌਲਨਾਕ ਹਾਦਸੇ ਦੇ ਰੂਹ-ਟੁੰਬਵੇਂ ਪ੍ਰਭਾਵ ਹੇਠ ਲਿਖਿਆਂ ਉਸ ਦੀਆਂ ਕਰੁਣਾ ਜਨਕ ਕਵਿਤਾਵਾਂ "ਇਕਲਵੰਞੜੇ" (ਕਾਵਿ-ਸੰਗ੍ਰਹਿ) ਅਤੇ ਊਸ਼ਮਾ ਦੀਆਂ ਕਵਿਤਾਵਾਂ "ਲਹੂ ਨਾਲ ਲਿਖੀਆਂ ਚੀਖ਼ਾਂ" (ਕਾਵਿ-ਸੰਗ੍ਰਹਿ) ਵਿਚ ਛੇਤੀ ਹੀ ਰੂਪਮਾਨ ਹੋ ਰਹੀਆਂ ਹਨ।

ਗੁਲਵੰਤ ਪਹਿਲਾਂ ਕਹਾਣੀਕਾਰ ਸੀ। ਉਸ ਦੀਆਂ ਕਹਾਣੀਆਂ ਦਾ ਪਲੇਠਾ ਸੰਗ੍ਰਹਿ 'ਚਾਂਦੀ ਦਾ ਪੁਲ" ੧੯੫੮ ਵਿਚ ਪ੍ਰਕਾਸ਼ਿਤ ਹੋਇਆ। ਫਿਰ ਗੁਲਵੰਤ ਦਾ ਵਧੇਰੇ ਰੁਝਾਨ ਕਵਿਤਾ ਵੱਲ ਹੋ ਗਿਆ। ਉਸ ਦਾ ਪਹਿਲਾ ਕਾਵਿ-ਸੰਗ੍ਰਹਿ "ਇੱਕ ਧੁੰਦ ਸੁਨਹਿਰੀ" (੧੯੬੨) ਪ੍ਰਕਾਸ਼ਿਤ ਹੋਣ ਨਾਲ, ਉਹ ਸਹਿਜੇ ਹੀ ਇਕ ਕਵੀ ਵਜੋਂ ਸਥਾਪਿਤ ਹੋ ਗਿਆ।

ਗੁਲਵੰਤ ਦੀ ਕਲਮ ਸਮਾਜਿਕ-ਆਰਥਿਕ ਖੱਡ ਉੱਪਰ "ਚਾਂਦੀ ਦਾ ਪੁਲ" ਉਸਾਰਨ ਦਾ ਉਪਰਾਲਾ ਕਰਦੀ,

'ਪੱਤਝੜ' 'ਚੋਂ ਲੰਘਦੀ 'ਇੱਕ ਬੂੰਦ ਸੁਨਹਿਰੀ' ਦਾ ਘੁੰਡ ਚੁੱਕਦੀ, 'ਨੀਲਾਕਸ਼ੀ' ਦੇ ਅਣਵਾਹੇ ਚੀਰ 'ਚ ਸਿਲਮੇ-ਸਿਤਾਰੇ ਸਜਾਉਂਦੀ, ਵੀਹ ਵਰ੍ਹੇ ਦੇ ਵਕਫੇ ਬਾਅਦ 'ਚੁੱਪ ਦੇ ਬੋਲ' ਉਚਾਰਦੀ, 'ਸੁਆਹ ਦੀ ਢੇਰੀ' ਨੂੰ ਫਰੋਲਦੀ ਫਰੋਲਣੀ, 'ਮਿੱਟੀ ਦਾ ਪ੍ਰਛਾਵਾਂ' ਫੜਨ ਦੀ ਕੋਸ਼ਿਸ਼ ਕਰਦੀ, 'ਇਕਲਵੰਝਤੇ' ਅੱਥਰੂ ਕੇਰਦੀ, ਹੋਰ ਪਤਾ ਨਹੀਂ ਕੀ ਕੀ ਕਰਨ ਲਈ ਉਤਸੁਕ-ਉਤਾਵਲੀ ਹੈ।

ਪੰਜਾਬੀ ਅਤੇ ਅੰਗਰੇਜ਼ੀ ਵਿਚ ਉਚਤਮ ਸਿਖਿਆ-ਪ੍ਰਾਪਤ ਗੁਲਵੰਤ 'ਫ਼ਾਰਿਗ' ਨੇ ਆਪਣੇ ਜੀਵਨ ਦੀ ਸ਼ੁਰੂਆਤ ੧੯੫੪ ਵਿਚ ਇਕ ਸਕੂਲ ਅਧਿਆਪਕ ਵਜੋਂ ਕੀਤੀ। ਫਿਰ ਕੁਝ ਵਰ੍ਹੇ ਬਾਅਦ ਉਹ ਸਰਕਾਰੀ ਕਾਲਜ, ਸੰਗਰੂਰ ਵਿਚ ਲੈਕਚਰਾਰ ਦੇ ਤੌਰ 'ਤੇ ਚਲਾ ਗਿਆ। ਪੰਜਾਬ ਸਰਕਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਮਰਕਜ਼ੀ ਸਰਕਾਰ ਦੇ ਮੁਖ਼ਤਲਿਫ ਮੰਤਰਾਲਿਆਂ ਵਿਚ ੩੫ ਸਾਲ ਦੀ ਲੰਮੀ ਸਰਵਿਸ ਤੋਂ ਬਾਅਦ, ਉਹ ੧੯੯੦ ਵਿਚ ਸਿਹਤ ਅਤੇ ਪਰਿਵਾਰ ਭਲਾਈ ਮੰਤਰਾਲੇ 'ਚੋਂ ਸੰਪਾਦਕ (ਅੰਗਰੇਜ਼ੀ) ਦੇ ਤੌਰ 'ਤੇ ਰਿਟਾਇਰ ਹੋਇਆ। ਉਹਨੇ ਕੁਝ ਸਮਾਂ ਮੁੱਖ ਸੰਪਾਦਕ ਵਜੋਂ ਵੀ ਕੰਮ ਕੀਤਾ।

੩੫ ਸਾਲ ਦੇ ਲੰਮੇ ਅਧਿਆਪਨ ਅਤੇ ਸੰਪਾਦਨ ਕਾਰਜ ਤੋਂ ਬਾਅਦ ਅੱਜ-ਕਲ੍ਹ ਉਹ ਸਿਹਤ ਠੀਕ ਨਾ ਹੋਣ ਦੇ ਬਾਵਜੂਦ, ਆਪਣੇ ਤਖ਼ਲਸ਼ 'ਫ਼ਾਰਿਗ' ਦੇ ਵਿਪਰੀਤ ਆਪਣੇ ਆਪ ਨੂੰ ਮੌਲਿਕ ਰਚਨਾ ਕਰਨ ਅਤੇ ਅਨੁਵਾਦ ਦੇ ਕਾਰਜ ਵਿਚ ਮਸਰੂਫ਼ ਰੱਖ ਰਿਹਾ ਹੈ। ਉਸ ਦੀਆਂ ਅਨੁਵਾਦ ਕੀਤੀਆਂ ੯੦ ਤੋਂ ਵੱਧ ਪੁਸਤਕਾਂ ਵਿਚੋਂ 'ਚਿੱਤਰ ਲੇਖਾ', 'ਇਕ ਚੂਹੇ ਦੀ ਮੌਤ', 'ਸਾਗਰ ਨੇੜੇ ਇਕ ਪਿੰਡ', 'ਗੰਗਵਾ ਗੰਗਾ ਮਾਈ', 'ਜ਼ੋਰਾਮਥਾਂਗੀ' 'ਅਰਧਨਾਰੀਸਵਰ' (ਵਿਸ਼ਨੂੰ ਪ੍ਰਭਾਕਰ ਦਾ ਸਾਹਿਤ ਅਕਾਦਮੀ ਪੁਰਸਕਾਰ ਪ੍ਰਾਪਤ ਨਾਵਲ), 'ਲੱਦਾਖ ਦਾ ਪ੍ਰਛਾਵਾਂ' (ਵਿਭੂਤੀ ਭੱਟਾਚਾਰੀਆ ਦਾ ਸਾਹਿਤ ਅਕਾਦਮੀ ਇਨਾਮ ਨਾਲ ਸਨਮਾਨਿਤ ਅੰਗਰੇਜ਼ੀ ਨਾਵਲ), ਬਲਵੰਤ ਸਿੰਘ ਦੀਆਂ ਚੋਣਵੀਆਂ ਕਹਾਣੀਆਂ, ਪ੍ਰੇਮ ਚੰਦ ਦੀਆਂ ਚੋਣਵੀਆਂ ਕਹਾਣੀਆਂ ਭਾਗ ੧ ਅਤੇ ੨, 'ਨਵੀਂ ਦੁਨੀਆਂ ਦਾ ਜਨਮ', 'ਭੂਚਾਲ ਅਤੇ ਭਾਂਬੜ', 'ਰਾਤ ਕੇ ਰਾਹੀ' (ਪੰਜਾਬੀ ਵਿਚੋਂ ਹਿੰਦੀ ਵਿਚ), ਉਰਦੂ ਕਹਾਣੀਆਂ (ਉਰਦੂ ਵਿਚੋਂ ਹਿੰਦੀ ਵਿਚ), 'ਸ਼ਿੰਗਾਰ ਰੁੱਖ', 'ਬਾਗ-ਬਗੀਚੇ', 'ਬਗੀਚੇ ਦੇ ਫੁੱਲ' ਆਦਿ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹਨ।

ਪ੍ਰੋ. ਪੂਰਨ ਸਿੰਘ ਨੇ ਆਖਿਆ ਸੀ, 'ਜਿੰਦੇ! ਮੁੱਲ ਪਾ ਤੂੰ ਆਪਣਾ।' ਪੂਰਨ ਸਿੰਘ ਦੀ ਇਸ ਕਾਵਿ-ਟੁਕ ਨੂੰ ਅਮਲੀ ਜੀਵਨ ਵਿਚ ਅਪਨਾਉਣ ਵਾਲੇ ਅਤੇ ਸਬਰ ਤੇ ਠਰ੍ਹੰਮੇ ਨਾਲ ਕੰਮ ਕਰਨ ਵਾਲੇ ਗੁਲਵੰਤ 'ਫ਼ਾਰਿਗ' ਦੀ ਲੰਮੀ ਸਾਧਨਾ ਅਤੇ ਸਿਦਕ-ਦਿਲੀ ਦਾ ਮੁੱਲ ਪਾਉਂਦਿਆਂ, ਪਿਛਲੇ ਦਿਨੀਂ ਪੰਜਾਬੀ ਅਕੈਡਮੀ, ਦਿੱਲੀ ਨੇ ਉਸਨੂੰ ਸਾਹਿਤ ਸੇਵਾ ਸਨਮਾਨ ਪ੍ਰਦਾਨ ਕੀਤਾ ਹੈ। ਇਹ ਸਨਮਾਨ ਉਸ ਨੂੰ ਦਿੱਲੀ ਦੇ ਫਿੱਕੀ ਆਡੀਟੋਰੀਅਮ ਵਿਚ ਹੋਏ ਇਕ ਸ਼ਾਨਦਾਰ ਸਮਾਗਮ ਵਿਚ, ਦਿੱਲੀ ਦੀ ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਿਤ ਨੇ ਪ੍ਰਦਾਨ ਕੀਤਾ।

*—ਗੁਲਵੰਤ 'ਫ਼ਾਰਿਗ'*
*ਸੀ-੨/੫੯, ਅਸ਼ੋਕ ਵਿਹਾਰ, ਫੇਜ਼ ੨*
*ਦਿੱਲੀ—੧੦੦੫੨*

## ਸਨਖਤਰਵੀ ਯਾਦਗਾਰੀ ਸਮਾਗਮ

ਮਹੰਤ ਆਤਮਾ ਸਿੰਘ ਜੀ ਸਨਖਤਰਵੀ ਯਾਦਗਾਰੀ ਸਮਾਗਮ ਮਿਤੀ ੯-੭-੨੦੦੦ ਦਿਨ ਐਤਵਾਰ ਨੂੰ ਮਹੰਤ ਜੀ ਦੀ ਦੂਜੀ ਬਰਸੀ ਦੇ ਅਵਸਰ ਤੇ ਉਨ੍ਹਾਂ ਦੇ ਪਿੰਡ ਰੌਲੀਆ ਜਿਲਾ ਹੁਸ਼ਿਆਰਪੁਰ ਵਿਖੇ ਆਯੋਜਤ ਕੀਤਾ ਗਿਆ। ਇਸ ਮੌਕੇ ਤੇ ਪ੍ਰਿ: ਅਜੀਤ ਸਿੰਘ ਜੀ ਚੀਮਾ ਅਤੇ ਜਥੇਦਾਰ ਗੁਰਦੀਪ ਸਿੰਘ ਜੀ ਦਸੂਹੇ ਵਾਲੇ ਉਪਸਥਿਤ ਸਨ। ਲਗਭਗ ਦੋ ਘੰਟੇ ਜਥੇਦਾਰ ਜੀ ਨੇ 'ਸਾਧ ਕੀ ਮਹਿਮਾ ਊਚ ਤੇ ਊਚੀ' ਧਾਰਨਾ ਲੈ ਮਨੋਹਰ ਕੀਰਤਨ ਅਤੇ ਵਿਆਖਿਆਨ ਕੀਤਾ। ਚੀਮਾ ਜੀ ਨੇ ਸਨਖਤਰਵੀ ਜੀ ਦੇ ਗੁਰੂ-ਘਰ ਦੇ ਅਨਿੰਨ ਅਤੇ ਸੁੱਚੇ ਸੇਵਕ ਹੋਣ ਕਰਕੇ, ਕਵੀ, ਇਤਿਹਾਸਕਾਰ ਅਤੇ ਸਾਹਿਤਕਾਰ ਹੋਣ ਕਰਕੇ ਕੀਤੀਆ ਪੰਥਕ ਸੇਵਾਵਾਂ ਦਾ ਜ਼ਿਕਰ ਕੀਤਾ। ਮਹੰਤ ਜੀ ਅਤੇ ਉਸ ਦੀ ਸੁਪਤਨੀ ਬੀਬੀ ਅਮਰ ਕੌਰ ਨਮਿਤ ਚਾਰ ਸਧਾਰਨ ਪਾਠਾਂ ਦੇ ਭੋਗ ਪਏ। ਪਰਿਵਾਰ ਜਨਾਂ ਨੇ ਦੂਰੋਂ ਨੇੜਿਉਂ ਆਈ ਸਾਧ ਸੰਗਤ ਦੀ ਲੰਗਰ ਪਾਣੀ ਦੀ ਸੇਵਾ ਕੀਤੀ। ਦੋ ਵਜੇ ਸਮਾਗਮ ਦੀ ਸਮਾਪਤੀ ਹੋਈ। ਜਿਵੇਂ ਮਹੰਤ ਜੀ ਦੇ ਪਹਿਲੇ ਸਮਾਗਮਾਂ ਤੇ ਇੰਦਰ ਦੇਵਤਾ ਵਰਸਦਾ ਰਿਹਾ ਸੀ, ਇਸ ਸਮੇਂ ਵੀ ਸਵੇਰੇ ੬-੩੦ ਵਜੇ ਤੋਂ ੯-੩੦ ਤਕ ਭਰਪੂਰ ਬਾਰਸ਼ ਹੋਈ। ਕਈ ਦਿਨਾਂ ਤੋਂ ਪੈ ਰਹੀ ਸਾਤਵੀਂ ਗਰਮੀ ਤੋਂ ਲੋਕਾਂ ਨੂੰ ਰਾਹਤ ਮਿਲੀ। ਮਹੰਤ ਜੀ ਦੇ ਸਮਾਗਮ ਸਮੇਂ ਵਰਖਾ ਦੀ ਆਪ ਲੋਕਾਂ ਵਿਚ ਬੜੀ ਚਰਚਾ ਹੈ।

*—ਅਜੀਤ ਸਿੰਘ ਮਾਸਟਰ*
*ਰੌਲੀਆ।*

## ਮਾਲੇਰਕੋਟਲਾ ਸ਼ਹੀਦੀ ਸਮਾਗਮ ਤੇ ਕਵੀ ਦਰਬਾਰ

ਮਿਤੀ ੧੧-੭-੨੦੦੦ ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ , ਸ੍ਰੀ ਜੀਵਨ ਨਗਰ ਵਲੋਂ ਮਲੇਰਕੋਟਲਾ ਵਿਖੇ ਦਸਵੀਂ ਦੇ ਪਵਿਤਰ ਮੌਕੇ ਉਤੇ ਇਕ ਬਹੁਤ ਵਧੀਆ ਕਵੀ ਦਰਬਾਰ ਕਰਾਇਆ ਗਿਆ। ਜਿਸ ਵਿੱਚ ਸਰਵਸ੍ਰੀ ਸ੍ਰ ਬਲਵਿੰਦਰ ਸਿੰਘ, ਕੁਲਦੀਪ ਸਿੰਘ, ਪੂਰਨ ਸਿੰਘ ਨਿਰਾਲਾ, ਨਰੈਣ ਸਿੰਘ ਬਾਜਵਾ, ਹਰਭਜਨ ਸਿੰਘ ਰਾਜਾ ਸ੍ਰ. ਅਮਰੀਕ ਸਿੰਘ, ਗੁਰਦਿਆਲ ਸਿੰਘ ਪ੍ਰੀਤ, ਸੂਬਾ ਬਲਵਿੰਦਰ ਸਿੰਘ ਅਤੇ ਅੱਛਰ ਸਿੰਘ ਵਿਰਦੀ ਸਵਰਨ ਸਿੰਘ ਬਾਜਵਾ ਅਤੇ ਸੁਰਿਦਰ ਸਿੰਘ ਆਦਿ ਕਵੀਆਂ ਨੇ ਹਿੱਸਾ ਲਿਆ। ਇਸ ਕਵੀ ਦਰਬਾਰ ਦੀ ਸਟੇਜ ਸਕੱਤਰੀ ਮ. ਅਮਰੀਕ ਸਿੰਘ ਨੇ ਕੀਤੀ। ਸ੍ਰ. ਬਲਵਿੰਦਰ ਅਤੇ ਸ੍ਰ. ਕੁਲਦੀਪ ਸਿੰਘ ਨੇ ਹੱਲੇ ਦਾ ਦੀਵਾਨ ਲਾਇਆ ਅਤੇ ਸ਼ਬਦ ਗਾਇਨ ਕੀਤਾ। ਨਰੈਣ ਸਿੰਘ ਬਾਜਵਾ ਨੇ ਗੀਤ ਗਾਇਆ "ਤੋਪਾਂ ਅਗੇ ਸਿੰਘ ਉੱਡਦੇ, ਵੇਖੇ ਜਿਗਰੇ ਉਹਨਾਂ ਦੇ ਭਾਰੇ" ਜੋ ਬਹੁਤ ਪਸੰਦ ਕੀਤਾ ਗਿਆ।

ਯਾਦ ਰਹੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਮੈਂਬਰ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹਰ ਦਸਵੀਂ ਦੇ ਮੇਲੇ ਤੇ ਬਕਾਇਦਾ ਮਲੇਰਕੋਟਲੇ ਪਹੁੰਚਦੇ ਹਨ।

## ਪੰਜਾਬੀ ਲੇਖਕ ਸਭਾ ਜਲੰਧਰ ਵੱਲੋਂ ਸ਼ਾਇਰ ਅਸ਼ਰਫ ਗਿੱਲ ਨਾਲ ਰੂ-ਬ-ਰੂ

ਪੰਜਾਬੀ ਲੇਖਕ ਸਭਾ ਜਲੰਧਰ ਦੇ ਉਦਮ ਨਾਲ ੨੬.੭.੨੦੦੦ ਨੂੰ ਪਾਕਿਸਤਾਨ ਦੇ ਜੰਮਪਲ ਪੰਜਾਬੀ ਸ਼ਾਇਰ ਜਨਾਬ ਅਸ਼ਰਫ਼ ਗਿੱਲ ਨਾਲ ਰੂਬਰੂ ਆਯੋਜਤ ਕੀਤਾ ਗਿਆ ਜਿਸ ਵਿਚ ਪੰਜਾਬੀ ਦੇ ਸਿਰਕੱਢ ਸਾਹਿਤਕਾਰਾਂ ਅਤੇ ਸਭਿਆਚਾਰਕ ਹਸਤੀਆਂ ਨੇ ਹਿੱਸਾ ਲਿਆ। ਰੂ-ਬ-ਰੂ ਦਾ ਮਾਹੌਲ ਏਨਾ ਜਜ਼ਬਾਤੀ ਸੀ ਕਿ ਕਈ ਬੁਲਾਰਿਆਂ ਨੇ ਆਪਣੇ ਜ਼ਾਤੀ ਤਜਰਬੇ ਬਿਆਨ ਕਰਦਿਆਂ ਅੱਖਾਂ ਭਰ ਲਈਆਂ। ਅਸ਼ਰਫ ਨੂੰ ਪੰਜਾਬ ਲਿਆਉਣ ਵਿਚ ਅਜੀਤ ਅਖਬਾਰ ਦੇ ਸਹਾਇਕ ਸੰਪਾਦਕ ਸਤਨਾਮ ਸਿੰਘ ਮਾਣਕ ਨੇ ਅਹਿਮ ਭੂਮਿਕਾ ਨਿਭਾਈ ਜਿਹੜੇ ਕਿ ਆਪ ਵੀ ਹੁਣੇ ਹੁਣੇ ਪਾਕਿਸਤਾਨ ਦੀ ਫੇਰੀ ਲਾ ਕੇ ਆਏ ਹਨ।

ਸ੍ਰੀ ਅਸ਼ਰਫ਼ ਗਿੱਲ ਇਸ ਸਮੇਂ ਅਮਰੀਕਾ ਦੇ ਨਾਗਰਿਕ ਹਨ ਅਤੇ ਕੈਲੇਫੋਰਨੀਆ ਵਿਚ ਰਹਿ ਰਹੇ ਹਨ। ਅੱਜ ਕਲ੍ਹ ਉਹ ਪਾਕਿਸਤਾਨ ਵਿਚ ਸਨ। ਦੇਸ਼ ਭਗਤ ਯਾਦਗਾਰ ਹਾਲ ਵਿਚ ਹੋਏ ਸਮਾਗਮ ਦੇ ਪਰਧਾਨਗੀ ਮੰਚ ਤੇ ਸ਼ੋਭਿਤ ਸਨ, ਪ੍ਰਸਿੱਧ ਸ਼ਾਇਰ ਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਡਾ. ਜਗਤਾਰ, ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ. ਜਗਦੀਸ਼ ਸਿੰਘ ਵਰਿਆਮ ਅਤੇ ਪ੍ਰਸਿੱਧ ਕਹਾਣੀਕਾਰ ਡਾ. ਵਰਿਆਮ ਸਿੰਘ ਸੰਧੂ ਪ੍ਰਧਾਨਗੀ ਮੰਡਲ ਵਿੱਚ ਸ਼ੋਭਿਤ ਸਨ। ਪ੍ਰਧਾਨਗੀ ਮੰਡਲ ਵਲੋਂ ਸ੍ਰੀ ਗਿੱਲ ਨੂੰ ਸ਼ਾਲ ਅਤੇ ਹਾਰ ਨਾਲ ਸਨਮਾਨਤ ਕੀਤਾ ਗਿਆ।

ਸ੍ਰੀ ਅਸ਼ਰਫ ਗਿੱਲ ਨੇ ਆਪਣੇ ਬਾਰੇ ਸੰਖੇਪ ਜਾਣਕਾਰੀ ਦਿੰਦਿਆਂ ਹਾਜ਼ਰੀ ਵਲੋਂ ਉਠਾਏ ਗਏ ਕੁਝ ਇਕ ਪ੍ਰਸ਼ਨਾ ਦੇ ਉੱਤਰ ਦਿੱਤੇ ਅਤੇ ਆਪਣੀਆਂ ਰਚਨਾਵਾਂ ਦੀਆਂ ਵੰਨਗੀਆਂ ਵੀ ਪੇਸ਼ ਕੀਤੀਆਂ। ਸ੍ਰੀ ਗਿੱਲ ਨੇ ਦੱਸਿਆ ਕਿ ਉਹ ਪਾਕਿਸਤਾਨ ਵਿਚਲੇ ਪੰਜਾਬ ਵਿਚ ਹੀ ਜੰਮੇ ਪਲੇ, ਵਿਦਿਆ ਹਾਸਲ ਕੀਤੀ ਅਤੇ ਨੌਕਰੀ ਕਰਦੇ ਰਹੇ ਸਨ। ਹਿੰਦੋਸਤਾਨ ਵਿਚਲੇ ਪੰਜਾਬ ਨਾਲ ਉਨ੍ਹਾਂ ਦਾ ਸਿੱਧਾ ਸੰਬੰਧ ਤਾਂ ਨਹੀਂ ਰਿਹਾ ਪ੍ਰੰਤੂ ਇਸ ਦੀ ਮਿੱਟੀ ਦਾ ਮੋਹ ਅਤੇ ਪੰਜਾਬੀਅਤ ਦੀ ਸਿੱਕ ਨੇ ਉਨ੍ਹਾਂ ਨੂੰ ਇਸ ਧਰਤੀ ਤੇ ਲਿਆ ਖੜ੍ਹਾ ਕੀਤਾ ਹੈ। ਉਨ੍ਹਾਂ ਕਿਹਾ ਕਿ ਪਾਕਿਸਤਾਨ ਵਿਚ ਵੀ ਹੋਰ ਗਏ ਹੋਏ ਪੰਜਾਬੀਆਂ ਨੂੰ ਉਸੇ ਤਰ੍ਹਾਂ ਪਿਆਰ ਮਿਲਦਾ ਹੈ ਜਿਸ ਤਰ੍ਹਾਂ ਉਨ੍ਹਾਂ ਨੂੰ ਏਥੇ ਦਿਖਾਇਆ ਜਾ ਰਿਹਾ ਹੈ। ਉਨ੍ਹਾਂ ਦੱਸਿਆ ਕਿ ਪਾਕਿਸਤਾਨ ਵਿਚ ਵੀ ਏਥੇ ਵਾਂਗ ਵੱਡੀ ਗਿਣਤੀ ਵਿਚ ਸਾਹਿਤ ਸਭਾਵਾਂ ਅਤੇ ਨਾਟਿਕ ਮੰਡਲੀਆ ਕੰਮ ਕਰ ਰਹੀਆਂ ਹਨ। ਪੰਜਾਬੀ ਸਾਹਿਤ ਅਤੇ ਬੋਲੀ ਉੱਤੇ ਬਹੁਤ ਕੰਮ ਹੋ ਰਿਹਾ ਹੈ। ਆਪ ਭਾਵੇਂ ਉਹ ਅਮਰੀਕਾ ਵਿਚ ਰਹਿ ਰਹੇ ਹਨ, ਪ੍ਰੰਤੂ ਉਨ੍ਹਾਂ ਦਾ ਆਪਣੀ ਮਿੱਟੀ ਨਾਲ ਅੰਤਾਂ ਦਾ ਮੋਹ ਹੈ। ਫੇਰ ਵੀ ਉਨ੍ਹਾਂ ਦੀ ਰਚਨਾ ਵਿਚ ਪਰਵਾਸ ਦੀ ਪੀੜ੍ਹਾ ਉਸ ਪ੍ਰਕਾਰ ਨਹੀਂ ਨਜ਼ਰ ਆਉਂਦੀ ਹੈ। ਜਿਸ ਤਰ੍ਹਾਂ ਦੂਜੇ ਸ਼ਾਇਰਾਂ ਦੀਆਂ ਰਚਨਾਵਾਂ ਵਿਚ ਆਉਂਦੀ ਹੈ। ਉਨ੍ਹਾਂ ਨੇ ਦਾਅਵਾ ਕੀਤਾ ਕਿ ਉਨ੍ਹਾਂ ਦੀ ਰਚਨਾ ਹਕੀਕਤ ਉੱਤੇ ਅਧਾਰਤ ਹੈ।

ਜਨਾਬ ਅਸ਼ਰਫ ਗਿੱਲ ਨੇ ਆਪਣੀਆਂ ਪੰਜਾਬੀ ਵਿਚ ਅਤੇ ਉਰਦੂ ਵਿਚ ਲਿਖੀਆਂ ਗ਼ਜ਼ਲਾਂ ਵਿਚੋਂ ਕਈ ਪੜ੍ਹਕੇ ਅਤੇ ਕਈ ਤਰੰਨਮ ਵਿਚ ਸੁਣਾਈਆਂ। ਉਨ੍ਹਾਂ ਦੇ ਬਹੁਤ ਸਾਰੇ ਸ਼ੇਅਰ ਸਰੋਤਿਆਂ ਦੇ ਮਨਾ ਵਿਚ ਧਸ ਕੇ ਉਤਰ ਗਏ ਜਿਵੇਂ—

ਸਾਫ਼ ਕਹਤਾ ਹੂੰ ਅਗਰ, ਬੁਰਾ ਬਨਤਾ ਹੂੰ<br>
ਜ਼ਬਤ ਕਰਤਾ ਹੂੰ ਤੋ ਬਨਤੇ ਹੈ ਅਫ਼ਸਾਨੇ ਕਿਤਨੇ

ਜਾਂ

ਇਸ ਦਾ ਰੰਗ ਨਾ ਕੋਈ, ਨਸਲ ਨਾ ਮਜ਼ਹਬ<br>
ਇਸ ਮੁਹੱਬਤ ਨੂੰ ਨਾ ਹਿੰਦੂ ਨਾ ਮੁਸਲਮਾਨ ਸਮਝ

ਇਸ ਮੌਕੇ 'ਤੇ ਨਵਾਂ ਜ਼ਮਾਨਾ ਅਖਬਾਰ ਦੇ ਮੁੱਖ ਸੰਪਾਦਕ ਜਗਜੀਤ ਸਿੰਘ ਅਨੰਦ, ਕੇਂਦਰੀ ਸਭਾ ਦੇ ਪ੍ਰਧਾਨ ਜਗਤਾਰ, ਵਰਿਆਮ ਸਿੰਘ ਸੰਧੂ, ਜਗਦੀਸ਼ ਸਿੰਘ ਵਰਿਆਮ, ਸਤਨਾਮ ਸਿੰਘ ਮਾਣਕ, ਨਿਰੰਜਨ ਸਿੰਘ ਸਾਥੀ ਨੇ ਆਪਣੇ ਤਜਰਬਿਆਂ ਨੂੰ ਬਿਆਨਦਿਆਂ ਵਿਚਾਰ ਸਾਂਝੇ ਕੀਤੇ ਉਨ੍ਹਾਂ ਤੋਂ ਇਲਾਵਾ, ਕਮਲਜੀਤ ਸਿੰਘ ਸੂਰੀ, ਅਵਤਾਰ ਸਿੰਘ ਭਾਟੀਆ, ਸਤਨਾਮ ਚਾਨਾ, ਹਰਬੰਸ ਸਿੰਘ ਗੁਜਰਾਲ, ਬੀਬੀ ਸੁਮਨ ਅਤੇ ਗੁਰਮੀਤ ਸਿੰਘ ਢੱਡਾ ਨੇ ਸਵਾਲ ਪੁੱਛੇ।

ਪ੍ਰੋਫੈਸਰ ਜਗੀਰ ਸਿੰਘ ਕਾਹਲੋਂ ਨੇ ਮੰਚ ਦੀ ਕਾਰਵਾਈ ਨੂੰ ਬਾਖੂਬੀ ਨਿਭਾਉਂਦਿਆਂ ਦੇਸ਼ ਦੀ ਵੰਡ ਨਾਲ ਸੰਬੰਧਤ ਇਕ ਗੀਤ ਵੀ ਪੇਸ਼ ਕੀਤਾ ਅਤੇ ਸੁਰਿੰਦਰ ਗਿੱਲ ਨੇ ਆਪਣੇ ਗੀਤ ਦੀ ਕੁਝ ਸਤਰਾਂ ਤਰੰਨਮ ਵਿਚ ਸੁਣਾਈਆਂ।

*—ਸਤਨਾਮ ਚਾਨਾ*<br>
*ਸਕੱਤਰ ਪੰਜਾਬੀ ਲੇਖਕ ਸਭਾ, ਜਲੰਧਰ*

# ਪ੍ਰਤੀਕਿਰਿਆ

ਸ੍ਰੀ ਦਿੱਲੀ ਸਾਹਿਬ/੧੮.੭.੨੦੦੦

ਪਿਆਰੇ ਸੰਤ (!) ਜਗਦੀਸ਼ ਸਿੰਘ ਜੀ, ਫਤਿਹ!

ਜੁਲਾਈ ਦਾ 'ਵਰਿਆਮ' ਮਿਲਿਆ। ਪੰਨਿਆਂ ਉਤੇ ਪਹਿਲੀ ਤਰਦੀ ਨਜ਼ਰ ਮਾਰਨ ਮਗਰੋਂ ਜੋ ਲਿਖਤ ਸਭ ਤੋਂ ਪਹਿਲਾਂ ਪੜ੍ਹੀ, ਉਹ ਸੀ ਤੁਹਾਡੀ 'ਸੁਮਨ ਨੂੰ ਯਾਦ ਕਰਦਿਆਂ'। ਮੈਂ ਸੁਰਿੰਦਰ ਸੁਮਨ ਨੂੰ ਨਹੀਂ ਸੀ ਜਾਣਦਾ। ਜਾਣਦਾ ਤਾਂ ਕੀ, ਮੈਂ ਉਹਦਾ ਨਾਂ ਵੀ ਕਦੀ ਨਹੀਂ ਸੀ ਸੁਣਿਆ। ਇਹਨੂੰ ਤੁਸੀਂ ਮੇਰੀ ਅਗਿਆਨਤਾ ਕਹਿ ਸਕਦੇ ਹੋ। ਪਰ, ਸੱਚ ਜਾਣਨਾ, ਤੁਹਾਡਾ ਲਿਖਿਆ ਪੜ੍ਹ ਕੇ ਮਨ ਬਹੁਤ ਉਦਾਸ ਹੋ ਗਿਆ ਜਿਵੇਂ ਕੋਈ ਦੋਸਤ ਮਿੱਤਰ ਚਲਾਣਾ ਕਰ ਗਿਆ ਹੋਵੇ! ਉਹਦੀਆਂ ਸੁਰਾਂ ਨਿਹਾਲ ਕਰਨ ਤੇ ਗੱਲਾਂ ਨਿਢਾਲ ਕਰਨ ਵਾਲੀਆਂ ਹੋਣ, ਉਹਦੀ ਇਕ ਸ਼ਖਸੀਅਤ ਦਾ ਫ਼ਖਰਯੋਗ ਤੇ ਦੂਜੀ ਦਾ ਤਰਸਯੋਗ ਹੋਣਾ, ਅੱਜ ਦੀ ਦਵਾਈ ਹਫ਼ਤੇ ਬਾਅਦ ਖਾਣੀ ਤੇ ਸਵੇਰ ਵਾਲੀ ਰਾਤ ਨੂੰ, ਉਹਦੀ ਦੀਵਾਨਗੀ ਦਾ ਉਹਨੂੰ ਕਿਸੇ ਬੰਨੇ ਨਾ ਲੱਗਣ ਦੇਣਾ, ਅੱਪਾ ਜਲਗਾਉਂਕਰ ਵਾਲਾ ਕਿੱਸਾ— ਇਹ ਅਤੇ ਤੁਹਾਡੇ ਲੇਖ ਦੀਆਂ ਹੋਰ ਅਨੇਕ ਗੱਲਾਂ ਤੁਹਾਡੇ ਇਸ ਕਥਨ ਦੀ ਪੁਸ਼ਟੀ ਕਰਦੀਆਂ ਹਨ ਕਿ ਉਹਦਾ ਸਰੀਰ ਹੀ ਇਸ ਸੰਸਾਰ ਵਿਚ ਸੀ ਅਤੇ ਰੂਹ ਕਿਸੇ ਹੋਰ ਲੋਕ ਵਿਚ ਸੀ। ਇਹ ਲੋਕ ਉਸ ਭੀੜੇ ਝੱਗੇ ਵਾਂਗ ਸੀ ਜੋ ਸੁਮਨ ਦੀ ਵਡ-ਆਕਾਰੀ ਕਲਾਕਾਰੀ ਕਾਇਆ ਲਈ ਛੋਟਾ ਸੀ ਅਤੇ ਇਸੇ ਕਰਕੇ ਸੁਮਨ ਦੇ ਪਹਿਨਿਆਂ ਇਸ ਝੱਗੇ ਨੂੰ ਲਗਦਾ ਕਿ ਉਹਦੀਆਂ ਸਿਊਣਾਂ ਉੱਧੜ ਜਾਣਗੀਆਂ ਅਤੇ ਆਪ ਸੁਮਨ ਘੁਟਣ, ਬੇਚੈਨੀ, ਪ੍ਰੇਸ਼ਾਨੀ ਤੇ ਬੇਮੇਚਗੀ ਮਹਿਸੂਸ ਕਰਦਾ। ਉਹਦੀ ਕਲਾਕਾਰੀ ਦਾ ਤੁਹਾਡੇ ਲਿਖੇ ਤੋਂ ਵਧੀਕ ਹੋਰ ਸਬੂਤ ਕੀ ਚਾਹੀਦਾ ਹੈ ਕਿ "ਹੁਣ ਪ੍ਰੇਤ-ਕਹਾਣੀਆਂ ਵਾਂਗ ਯਕਦਮ ਸੁਮਨ ਦੀ ਸ਼ਖਸੀਅਤ ਵਿਚ ਬਦਲਾਅ ਆ ਜਾਣਾ, ਉਹਦੀ ਸ਼ਖਸੀਅਤ ਫ਼ਰਸ਼ ਤੋਂ ਅਰਸ਼ ਤੱਕ ਫੈਲ ਜਾਣੀ" ਅਤੇ ਫੇਰ "ਉਹਦਾ ਗਾਇਨ ਖ਼ਤਮ ਨਾ ਹੋਏ ਤੇ ਸੁਣਨ ਵਾਲਿਆਂ ਦੇ ਸਿਰ ਹਿੱਲਣੋਂ ਨਾ ਹਟਣ"!

ਅਜਿਹੇ ਬੰਦਿਆਂ ਦਾ ਦੁਖਾਂਤ ਇਹ ਹੁੰਦਾ ਹੈ ਕਿ ਜੋ ਹਮਦਰਦ ਵੀ ਹੁੰਦੇ ਹਨ, ਉਹ ਵੀ ਉਹਨਾਂ ਦੇ 'ਦਿਲ ਦੇ ਆਲਮ' ਤੱਕ ਤਾਂ ਡੂੰਘੇ ਉਤਰਦੇ ਹੀ ਨਹੀਂ :

ਸਿਰਫ਼ ਚਿਹਰੇ ਦੀ ਉਦਾਸੀ ਪੇ ਭਰ ਆਏ ਆਂਸੂ,
ਦਿਲ ਕਾ ਆਲਮ ਤੋ ਅਭੀ ਆਪ ਨੇ ਦੇਖਾ ਹੀ ਨਹੀਂ।

ਤੇ ਏਸ ਬੰਦੇ ਦੀ ਗ਼ਜ਼ਲਾਂ ਦੀ, ਜੋ ਤੁਸੀਂ ਛਾਪੀਆਂ ਹਨ ਚੋਣ, ਵੀ ਕਮਾਲ ਦੀ ਸੀ ਜਿਹੜੀ ਉਹਦੀ ਸ਼ਖਸੀਅਤ ਨਾਲ ਮੇਲ ਖਾਂਦੀ। ਸੀ। ਪਤਾ ਨਹੀਂ ਉਹ ਇਹ ਕਿਥੋਂ ਅਤੇ ਕਿਵੇਂ ਭਾਲ ਲੈਂਦਾ ਹੋਵੇਗਾ।

ਪ੍ਰੀਤਮ ਸਿੰਘ ਕਵੀ ਜੀ ਸਾਰੀ ਉਮਰ ਬਥੇਰੀਆਂ ਪੁੱਠੀਆਂ ਸਿੱਧੀਆਂ ਗੱਲਾਂ ਕਰਦੇ ਰਹੇ ਹਨ। ਸੁਮਨ ਦੀ ਤਸਵੀਰ ਖਿੱਚ ਕੇ ਉਹਨਾਂ ਨੇ ਵਡਿਆਈ ਯੋਗ ਕੰਮ ਕੀਤਾ ਹੈ।

ਉਂਜ ਤਾਂ ਮੈਂ ਤੁਹਾਨੂੰ ਅਨੇਕ ਵਾਰ ਦੱਸ ਚੁਕਿਆ ਹਾਂ ਕਿ 'ਵਰਿਆਮ' ਮੈਨੂੰ ਚੰਗਾ ਲਗਦਾ ਹੈ, ਪਰ ਅੱਜ ਇਹ ਇਕ ਹੋਰ ਕਾਰਨ ਕਰਕੇ ਚੰਗਾ ਲਗਿਆ। ਉਹ ਇਹ ਕਿ ਇਹ ਤੁਹਾਨੂੰ ਰੁਝਾਈ ਰਖਦਾ ਹੈ। ਕਾਗਜ਼ ਖਰੀਦੋ, ਰਚਨਾਵਾਂ ਮੰਗਵਾਉ, ਪਰੂਫ ਪੜ੍ਹੋ, ਬਾਈਡਿੰਗ ਕਰੋ, ਡਾਕ ਵਿਚ ਪਾਓ, ਵਗੈਰਾ ਵਗੈਰਾ। ਜੇ ਇਹ ਨਾ ਹੁੰਦਾ ਅਤੇ ਰੱਬ ਨਾ ਕਰੇ, ਤੁਸੀਂ ਵਾਰਤਿਕ ਲਿਖਣ ਵੱਲ ਪੂਰਾ ਧਿਆਨ ਦੇ ਦਿੰਦੇ, ਜੋ ਸਾਡੇ 'ਮਹਾਨ' ਵਾਰਤਿਕਕਾਰ ਹਨ, ਉਹ ਵਿਚਾਰੇ ਕਿੱਧਰ ਜਾਂਦੇ ?

ਅਗਰ ਦੁਨੀਆ ਚਮਨ ਹੋਤੀ, ਤੋ ਵੀਰਾਨੇ ਕਹਾਂ ਜਾਤੇ ?

ਲੇਖ ਤਾਂ ਸਾਰਾ ਹੀ ਵਧੀਆ ਹੈ ਪਰ ਜੋ ਕੁਝ ਸਤਰਾਂ ਵਿਚ ਤੁਸੀਂ ਸੁਮਨ ਦੇ ਭੈਰਵੀ ਵਿਚ ਗਾਏ 'ਮਿਤਰ ਪਿਆਰੇ ਨੂੰ' ਦਾ ਨਕਸ਼ਾ ਖਿਚਿਆ ਹੈ, ਤੁਹਾਡੀ ਕਲਮ ਨੂੰ ਮੁਬਾਰਕ ਦਾ ਹੱਕਦਾਰ ਬਣਾਉਂਦਾ ਹੈ।

ਇਹ ਜੋ ਮੈਂ ਤੁਹਾਡੀ ਕਲਮ ਦੀ ਵਡਿਆਈ ਕੀਤੀ ਹੈ, ਇਹ ਨਾ ਸਮਝਣਾ ਕਿ ਅੱਗੇ ਚੱਲ ਕੇ ਮੈਂ ਜੋ ਤੁੱਛ ਜਿਹੀ ਮੰਗ ਤੁਹਾਥੋਂ ਕਰਨ ਲੱਗਿਆ ਹਾਂ, ਉਸ ਕਰਕੇ ਹੈ। ਤੁਸੀਂ ਸਚਮੁੱਚ ਵਡਿਆਈ ਦੇ ਅਧਿਕਾਰੀ ਹੋ। ਹਾਂ, ਹੋ ਸਕਦਾ ਹੈ ਕਿ ਆਪਣੀ ਤੁੱਛ ਜਿਹੀ ਇੱਛਾ ਕਾਰਨ ਨਿਰਉਚੇਚ ਹੀ ਤੁਹਾਡੀ ਉੱਨੀ ਨੂੰ ਵਧਾ ਕੇ ਇੱਕੀ ਕਹਿ ਗਿਆ ਹੋਵਾਂ, ਬੱਸ ਇਸ ਤੋਂ ਜ਼ਿਆਦਾ ਨਹੀਂ। ਬਾਕੀ ਵਡਿਆਈ ਖਰੀ ਹੈ।

ਭਾਵੇਂ ਖਰੀ ਹੀ ਸਹੀ, ਤੁਹਾਡੀ ਏਨੀ ਵਡਿਆਈ ਏਸ ਜ਼ਮਾਨੇ ਵਿਚ ਕੀਤੀ ਹੈ, ਸੋ ਜਦੋਂ ਸ੍ਰੀ ਦਿੱਲੀ ਸਾਹਿਬ ਆਓ, ਸੁਮਨ ਦੀਆਂ ਗ਼ਜ਼ਲਾਂ ਵਾਲੀਆਂ ਕੈਸਿਟਾਂ ਦਾ ਉਤਾਰਾ ਮੇਰੇ ਲਈ ਜ਼ਰੂਰ ਕਰਵਾ ਲਿਆਉਣਾ। ਤੇ 'ਮਿਤਰ ਪਿਆਰੇ ਨੂੰ' ਵਾਲੀ ਕੈਸਿਟ ਦਾ ਵੀ। ਮੁੱਕਰ ਤਾਂ ਹੁਣ ਤੁਸੀਂ ਸਕਦੇ ਨਹੀਂ। ਜੇ ਕੇਸਿਟਾਂ ਤੁਹਾਡੇ ਕੋਲ ਹਨ, ਤਦੇ ਗ਼ਜ਼ਲਾਂ ਛਾਪੀਆਂ! ਮੈਂ ਤੁਹਾਡਾ ਸਚਮੁੱਚ ਧੰਨਵਾਦੀ ਹੋਵਾਂਗਾ। ਇਸ ਫ਼ਕੀਰੀ ਦੀ, ਇਸ ਦਰਵੇਸ਼ੀ ਦੀ, ਇਸ ਨਿਰਲੇਪਤਾ ਦੀ, ਇਸ ਪਹੁੰਚੀ ਹੋਈ ਅਵਸਥਾ ਦੀ ਕੋਈ ਕੀ ਤਾਰੀਫ਼ ਕਰੇ:

ਵੁਹ ਸਿਤਮ ਕਰਤੇ ਹੈਂ ਮੁਝ ਪਰ ਕਿ ਕਰਮ ਕਰਤੇ ਹੈਂ,
ਇਸ ਨਜ਼ਰ ਸੇ ਉਨ੍ਹੇ ਹਮ ਨੇ ਦੇਖਾ ਹੀ ਨਹੀਂ!

ਵਾਹ! ਵਾਹ, ਵਾਹ!!

ਅੰਤ ਵਿਚ ਇਕ ਬੇਨਤੀ ਹੋਰ! ਤੁਸੀਂ ਲਿਖਿਆ ਹੈ "ਸੁਮਨ ਪ੍ਰਸੰਗ ਬਹੁਤ ਵਿਸਤ੍ਰਿਤ ਹੈ। ਇਥੇ ਬਸ ਤਿੰਨ ਸੰਮੇਲਣਾਂ ਵਿਚ ਸੁਮਨ ਚਰਚਾ ਤਿਹਾਈ-ਮਾਤਰ ਹੀ ਕੀਤੀ ਹੈ।" ਤੁਸੀਂ ਉਸ

ਬਾਰੇ ਵਿਸਤ੍ਰਿਤ ਪ੍ਰਸੰਗ ਜ਼ਰੂਰ ਲਿਖੋ। ਤੁਹਾਨੂੰ ਇਹ ਲਿਖਣਾ ਚਾਹੀਦਾ ਹੈ। ਉਹ ਬੰਦਾ ਲਿਖੇ ਜਾਣ ਦੇ ਕਾਬਲ ਹੈ। ਦੋਵੇਂ ਰੂਪ– ਫ਼ਰਸ਼ 'ਤੇ ਰੋਲਣ ਵਾਲੀਆਂ ਉਹਦੀਆਂ ਆਦਤਾਂ ਅਤੇ ਅਰਸ਼ 'ਤੇ ਚੜਾਉਣ ਵਾਲੀਆਂ ਉਹਦੀਆਂ ਸੁਰਾਂ। ਇਹਨਾਂ ਨੂੰ ਨਾਲੋ-ਨਾਲ ਤੁਸੀਂ ਹੀ ਤੋਰ ਸਕੋਗੇ। ਉਹਦੇ ਗੁਣਾਂ ਅਤੇ ਉਹਦੇ ਔਗੁਣਾਂ ਦਾ ਸਮਾਨੰਤਰ ਅਤੇ ਬੇਲਿਹਾਜ਼ ਵਰਨਣ ਹੀ ਉਹਦੀ ਕਲਾਕਾਰੀ ਨੂੰ ਅਸਲ ਸ਼ਰਧਾਂਜਲੀ ਹੋਵੇਗਾ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਮਨ ਨੂੰ ਹਸਪਤਾਲ ਦਾਖ਼ਲ ਕਰਵਾਇਆ ਅਤੇ ਉਹਦੀ ਸਾਂਭ-ਸੰਭਾਲ ਦਾ ਪ੍ਰਬੰਧ ਕੀਤਾ। ਤੁਸੀਂ ਭੈਣੀ ਸਾਹਿਬ ਨੂੰ ਠੀਕ ਹੀ ਕਲਾਕਾਰਾਂ ਦੀ ਆਖ਼ਰੀ ਪਨਾਹਗਾਹ ਕਿਹਾ ਹੈ।

*ਗੁਰਬਚਨ ਸਿੰਘ ਭੁੱਲਰ*

---

ਵਰਿਆਮ ਜੁਲਾਈ ਵਿਚ "ਸੁਰਿੰਦਰ ਸੁਮਨ ਨੂੰ ਯਾਦ ਕਰਦਿਆਂ" ਤੁਹਾਡੀ ਲਿਖਤ ਪੜ੍ਹੀ। ਇਹ ਸਿਲਵਰ ਜੁਬਲੀ ਵਰ੍ਹੇ ਦੀ ਬਿਹਤਰੀਨ ਲਿਖਤ ਕਹਾਉਣ ਦੇ ਯੋਗ ਹੈ। ਸ਼ਾਇਦ ਅਤਿਕਥਨੀ ਲੱਗੇ, ਪਰ ਮੈਨੂੰ ਹੁਣ ਤੱਕ ਵਰਿਆਮ ਦੇ ਸਮੂਹ ਵਰ੍ਹਿਆਂ ਵਿੱਚ ਛਪੀਆਂ ਲਿਖਤਾਂ ਦੀ ਸਿਰਤਾਜ ਰਚਨਾ ਪ੍ਰਤੀਤ ਹੋਈ ਹੈ। ਕਾਸ਼! ਤੁਸੀਂ ਉਸ ਬਾਰੇ ਪਹਿਲਾਂ ਲਿਖਿਆ ਹੁੰਦਾ। ਮੈਂ ਉਸ ਨੂੰ ਮਿਲਦਾ, ਤੇ ਉਸ ਦੀ ਕਹਾਣੀ ਸੁਣਦਾ। ਉਹ ਜੀਨੀਅਸ ਸੀ, ਜੋ ਰੁਲ ਗਿਆ।

ਜੇ ਉਸ ਬਾਰੇ ਹੋਰ ਵਿਸਥਾਰ ਨਾਲ ਲਿਖ ਸਕਦੇ ਹੋ ਤਾਂ ਜ਼ਰੂਰ ਲਿਖੋ। ਜਾਂ ਕਿਸੇ ਹੋਰ ਜਾਣਕਾਰ ਨੂੰ ਕਹੋ, ਉਸ ਬਾਰੇ ਲਿਖੇ।

*—ਪਿਆਰਾ ਸਿੰਘ ਭੋਗਲ ਜਲੰਧਰ*

---

ਜੁਲਾਈ ਮਹੀਨੇ ਦਾ ਵਰਿਆਮ ਪੜ੍ਹਿਆ। ਵਰਿਆਮ ਦੀ ਲੇਖਣ ਸਮੱਗਰੀ ਤਾਂ ਹਮੇਸ਼ਾ ਹੀ ਅੱਛੀ ਤੇ ਦਿਲਕਸ਼ ਹੁੰਦੀ ਹੈ ਪਰ ਐਤਕੀ ਜੋ ਤੁਸਾਂ ਸੁਰਿੰਦਰ ਸੁਮਨ ਦਾ ਸ਼ਰਧਾਂਜਲੀ ਵਜੋਂ ਚਿਤਰਨ ਕੀਤਾ ਹੈ ਉਹ ਤਾਂ ਇਸ ਤਰ੍ਹਾਂ ਲੱਗਾ ਕਿ ਸੁਮਨ ਸਾਡੇ ਕੋਲ ਹੀ ਬੈਠਾ ਗੱਲਾਂ ਕਰ ਰਿਹਾ ਹੈ ਗਾ ਰਿਹਾ ਹੈ।

ਗੱਲ ਕੀ ਤੁਸੀਂ ਉਸਨੂੰ ਫੇਰ ਜਿਊਂਦਾ ਕਰ ਦਿੱਤਾ ਹੈ। ਤੁਹਾਡੇ ਇਸ ਲੇਖ ਦਾ ਸਾਹਿਤ ਪ੍ਰੇਮੀਆਂ ਨੇ ਅਨੰਦ ਤਾਂ ਲਿਆ ਹੀ ਹੋਏਗਾ, ਪਰ ਅਸੀਂ ਜੋ ਉਸਦੇ ਸੰਗੀਤ ਸਾਥੀ ਦੋਸਤ ਰਹੇ ਹਾਂ ਉਹਨਾਂ ਸਾਹਮਣੇ ਤਾਂ ਤੁਸੀਂ ਉਸਨੂੰ ਮੂਰਤੀਮਾਨ ਕਰ ਦਿੱਤਾ ਹੈ। ਵਰਿੰਦਰ ਜੀ ਦਾ ਉਸਤਾਦ ਵਿਲਾਇਤ ਖਾਨ ਸਾਹਿਬ ਬਾਰੇ ਲਿਖਿਆ ਲੇਖ ਵੀ ਖੋਜ ਭਰਪੂਰ ਸੀ। ਸੰਗੀਤ ਅਤੇ ਸਿਤਾਰ ਦੇ ਵਿਦਿਆਰਥੀਆਂ ਲਈ ਕਾਫੀ ਲਾਹੇਵੰਦ ਹੈ।

*—ਹਰਭਜਨ ਸਿੰਘ*

*ਨਾਮਧਾਰੀ ਕਲਾ ਕੇਂਦਰ, ਸ੍ਰੀ ਭੈਣੀ ਸਾਹਿਬ*

---

'ਵਰਿਆਮ' ਵਿਚ ਛਪੇ ਦੱਖਣੀ ਅਫਰੀਕਾ ਬਾਰੇ ਲੇਖ ਖ਼ਾਸੀ ਜਾਣਕਾਰੀ ਦੇਂਦੇ ਰਹੇ ਹਨ। ਉਹਨਾਂ ਦੇ ਨਾਲ਼ ਛਪੀਆਂ ਤਸਵੀਰਾਂ ਹੋਰ ਵੀ ਚੰਗੀਆਂ ਲਗੀਆਂ।

ਰੱਬ ਤੁਹਾਨੂੰ ਲੰਮੀ ਉਮਰ ਦੇਵੇ ਤਾਂ ਕਿ ਤੁਸੀਂ ਇਸ ਤਰ੍ਹਾਂ ਸਾਹਿਤਿਕ ਸੇਵਾ ਕਰਦੇ ਰਹੋ।

*—ਜਗਤਾਰ ਜੀਤ, ਦਿੱਲੀ*

---

ਵਰਿਆਮ ਮਾਸਿਕ ਦਾ ਨਾਂ ਤਾਂ ਬਹੁਤ ਸੁਣਿਆ ਸੀ, ਪਰ ਪੜ੍ਹਣ ਲਈ ਪ੍ਰਾਪਤ ਨਹੀਂ ਸੀ ਹੋਇਆ। ਹੁਣ ਕੁਝ ਸਮੇਂ ਤੋਂ ਮਾਰਚ-ਅਪ੍ਰੈਲ, ਮਈ, ਜੂਨ, ਜੁਲਾਈ ੨੦੦੦ ਅੰਕ ਆਪ ਜੀ ਵਲੋਂ ਮੇਰੀ ਬੇਨਤੀ 'ਤੇ ਭੇਜੇ ਗਏ ਤਾਂ ਪੜ੍ਹੇ। ਇਸ ਮੈਗਜ਼ੀਨ ਦੀ ਸਿਹਤ ਤੇ ਸੁਭਾਅ ਦੋਵੇਂ ਸਲਾਹੁਣਯੋਗ ਹਨ। ਇਸ ਵਿਚ ਛਪਿਆ ਸਮਾਜਕ ਪ੍ਰਗਤੀ ਲਈ ਕਾਰਆਮਦ ਅਤੇ ਸਿਹਤਮੰਦ ਸਾਹਿਤ ਸੁਚੱਜੀ ਸਮਾਜਿਕ ਅਗਵਾਈ ਕਰਨ ਦੀ ਸ਼ਕਤੀ ਰੱਖਦਾ ਹੈ।

ਆਪ ਜੀ ਦੀ ਦੱਖਣੀ ਅਫ਼ਰੀਕਾ ਦੀ ਯਾਤਰਾ ਬਹੁਤ ਹੀ ਜਾਣਕਾਰੀ ਭਰਪੂਰ ਹੈ। ਪਾਠਕ ਇੰਜ ਮਹਿਸੂਸ ਕਰਦਾ ਹੈ ਕਿ ਮੈਂ ਖ਼ੁਦ ਦੱਖਣੀ ਅਫਰੀਕਾ ਵਿਚ ਘੁੰਮ ਰਿਹਾ ਹਾਂ ਤੇ ਜਿਨ੍ਹਾਂ ਪਰੌਂਠਿਆਂ 'ਤੇ ਜਗਦੀਸ਼ ਵਰਿਆਮ ਦੀ ਦ੍ਰਿਸ਼ਟੀ ਸੀ ਉਹ ਮੈਂ ਹੀ ਖਾਣ ਦੀ ਤਿਆਰੀ ਕਰ ਰਿਹਾ ਹਾਂ ਤੇ ਕੜ੍ਹਕ ਦੇ ਬਿਸਕੁਟ ਵੀ। ਬਾਕੀ ਗ਼ਜ਼ਲਾਂ ਕਵਿਤਾਵਾਂ ਤੇ ਹੋਰ ਰਚਨਾਵਾਂ ਦੇ ਨਾਲ ਨਾਲ ਵਿਰਦੀ ਨੂੰ ਵੀ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਬਹੁਤ ਵਧੀਆ ਚਤੇਰਾ ਹੈ ਵਿਰਦੀ ਸਾਹਿਤ ਦਾ। ਭਾਵ ਇਕ ਇਕ ਦਾ ਨਾਂ ਲੈਣ ਦੀ ਬਜਾਇ ਮੈਂ ਪਹਿਲਾਂ ਹੀ ਲਿਖ ਚੁੱਕਾ ਹਾਂ ਕਿ ਇਹ ਵਰਿਆਮ ਸਵੱਛ ਤੇ ਕਲਿਆਣਕਾਰੀ ਸਾਹਿਤ ਛਾਪਦਾ ਹੈ।

ਇਕ ਗੱਲ ਹੋਰ! ਮੈਂ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਜਿੱਥੇ ਹੋਰ ਰਾਸ਼ਟਰ ਨਾਇਕਾਂ ਦਾ ਮੁਤੀਹ ਹਾਂ ਉਥੇ ਸਤਿਗੁਰੂ ਰਾਮ ਸਿੰਘ ਜੀ ਦਾ ਬਚਪਨਤੋਂ ਹੀ ਮੁਤੀਹ ਹਾਂ/ਮੇਰੇ ਪਿਤਾ ਪੰਡਤ ਕਾਹਨ ਚੰਦ ਜੀ ਵੈਦ, ਜਿਹੜੇ ਕਿ ਹਰ ਮਤ ਦੀ ਦਿਲੋਂ ਕਦਰ ਕਰਦੇ ਸਨ, ਮੈਨੂੰ ਬਚਪਨ ਵਿਚ ਹੀ, ਜਿੱਥੇ ਭਾਰਤ ਦੇ ਹੋਰ ਪਰਮ ਪੁਰਖਾਂ ਦੀਆਂ ਗਾਥਾਵਾਂ ਸੁਣਾਇਆ ਕਰਦੇ ਸਨ। ਉਥੇ ਸਤਿਗੁਰੂ ਰਾਮ ਸਿੰਘ ਜੀ ਵੀ ਉਹਨਾਂ ਦੇ ਇਕ ਇਸ਼ਟ ਸਨ। ਤੇ ਉਹ ਮੈਨੂੰ ਦੱਸਿਆ ਕਰਦੇ ਸਨ ਕਿ ਉਹਨਾਂ ਦੇ ਕਾਰਜ ਸਦਕਾ ਅੰਗਰੇਜ਼ ਹਕੂਮਤ ਡਾਵਾਂ-ਡੋਲ ਹੋ ਗਈ ਸੀ। ਜਦ ਸਤਿਗੁਰੂ ਰਾਮ ਸਿੰਘ ਜੀ ਹੋਰਾਂ ਅੰਗਰੇਜ਼ ਸਰਕਾਰ ਵਿਰੁੱਧ ਮਹਾਤਮਾ ਗਾਂਧੀ ਜੀ ਤੋਂ ਕਈ ਸਾਲ ਪਹਿਲਾਂ ਨਾ-ਮਿਲਵਰਤਣ ਲਹਿਰ ਸ਼ੁਰੂ ਕਰ ਦਿੱਤੀ ਸੀ। ਜਿਵੇਂ ਡਾਕ ਆਪ ਇਕੱਠੀ ਕਰਨ ਤੇ ਵੰਡਣ ਦਾ ਸੰਦੇਸ਼ ਦਿੱਤਾ ਤੇ ਸਵਦੇਸ਼ੀ ਪਹਿਨਣ ਦਾ ਸੰਦੇਸ਼ ਤੇ ਭਾਰਤੀ ਸਭਿਅਤਾ ਵਿਚ ਗੜੁੱਚ ਰਹਿ ਕੇ ਅੰਗਰੇਜ਼ ਨਾਲ ਦੋ ਹੱਥ ਕਰਨ ਦਾ ਸੰਦੇਸ਼। ਜਿਸ ਕਾਰਨ ਉਹਨਾਂ ਨੂੰ ਰੰਗੂਨ ਵਿਚ ਕੈਦ ਵੀ ਕਰ ਦਿੱਤਾ ਗਿਆ। ਮੇਰੇ ਪਿਤਾ ਕੂਕਾ ਲਹਿਰ ਦੀ ਭਾਰਤ ਦੀ ਆਜ਼ਾਦੀ ਸੰਬੰਧੀ ਕੁਰਬਾਨੀ ਦੀ ਵੀ ਕਦਰ ਕਰਦੇ ਸਨ।

ਇਸ ਉਕਤ ਪੈਰੇ ਸੰਬੰਧੀ ਅਜੀਤ ਸਿੰਘ ਜੀ ਦੀ ਰਚਨਾ,

'ਸਤਿਗੁਰੂ ਰਾਮ ਸਿੰਘ ਜੀ ਮਹਾਨ ਰੱਬੀ ਸ਼ਖਸੀਅਤ ਕਿਉਂ ਹਨ' ਪੜ੍ਹਿਆ ਤੇ ਇਸ ਸੰਬੰਧ ਵਿਚ ਉਹਨਾਂ ਵਲੋਂ, ਉਹਨਾਂ ਦੇ ਲੇਖ ਸੰਬੰਧੀ ਕੀਤੇ ਗਏ ਪ੍ਰਸ਼ਨਾਂ ਦੇ ਉੱਤਰਾਂ ਸੰਬੰਧੀ ਲੇਖ ਵੀ।

ਜਗਦੀਸ਼ ਜੀ! ਮੈਨੂੰ ਨਾ ਤਾਂ ਅਜੀਤ ਸਿੰਘ ਜੀ ਦੇ ਲੇਖ ਸੰਬੰਧੀ ਪੁੱਛੇ ਗਏ ਪ੍ਰਸ਼ਨਾਂ ਨਾਲ ਹੀ ਕੋਈ ਸਰੋਕਾਰ ਹੈ ਤੇ ਨਾ ਹੀ ਉਹਨਾਂ ਵਲੋਂ ਦਿੱਤੇ ਗਏ ਉੱਤਰਾਂ ਨਾਲ। ਹਾਂ, ਇਕ ਗੱਲ ਨਾਲ ਹੈ, ਉਹ ਇਹ ਕਿ ਅਜੀਤ ਸਿੰਘ ਜੀ ਨੂੰ ਇਸ ਲੇਖ ਸੰਬੰਧੀ ਇਕ ਸੱਜਣ ਲਿਖਦਾ ਹੈ ਕਿ ਤੈਨੂੰ ਕੀ ਹੋ ਗਿਆ ਹੈ ਤੂੰ ਚੰਗਾ ਭਲਾ ਗੁਰ ਸਿੱਖ ਸੈਂ ਨਾਮਧਾਰੀ ਕਦੋ ਦਾ ਗਿਆ? ਜਿਹੜਾ ਤੂੰ ਰਾਮ ਸਿੰਘ ਜੀ ਨੂੰ ਸਤਿਗੁਰੂ ਕਹਿਣਾ ਸ਼ੁਰੂ ਕਰ ਦਿੱਤਾ। ਇਸਦਾ ਉੱਤਰ ਅਜੀਤ ਸਿੰਘ ਜੀ ਹੋਰਾਂ ਆਪਣੇ ਢੰਗ ਨਾਲ ਦਿੱਤਾ ਹੋਵੇਗਾਂ। ਪਰ ਮੈਨੂੰ ਇਹ ਸਮਝ ਨਹੀਂ ਆਈ ਕਿ ਉਸ ਸੱਜਣ ਨੂੰ ਇਹ ਕੀ ਸੁਝਿਆ ਕਿ ਨਾਮਧਾਰੀ ਗੁਰਸਿੱਖੀ ਤੋਂ ਕਿਵੇਂ ਡਿਗ ਪਿਆ ਉਸ ਦੀ ਨਜ਼ਰ ਵਿਚ ? ਉਸ ਦੇ ਪ੍ਰਸ਼ਨ ਤੋਂ ਇੰਜ ਜਾਪਿਆ ਕਿ ਗੁਰਸਿੱਖ ਨਾਮਧਾਰੀ ਨਹੀ ਹੁੰਦਾ ਤੇ ਨਾਮਧਾਰੀ ਗੁਰਸਿੱਖ ਨਹੀਂ ਹੋ ਸਕਦਾ। ਮੈਨੂੰ ਤਾਂ ਉਸ ਸੱਜਣ ਵਲੋਂ ਇਹ ਪ੍ਰਸ਼ਨ ਪੁੱਛੇ ਜਾਣ ਤੋਂ ਇੰਜ ਜਾਪਦਾ ਹੈ ਕਿ ਉਸ ਨੂੰ ਨਾ ਗੁਰਸਿੱਖੀ ਬਾਰੇ ਗਿਆਨ ਹੈ ਤੇ ਨਾ ਹੀ ਨਾਮਧਾਰੀ ਬਾਰੇ। ਜਦਕਿ ਗੁਰਸਿੱਖ ਕਦੇ ਵੀ ਗੁਰਸਿੱਖ ਨਹੀਂ ਹੋ ਸਕਦਾ ਜਿਸਨੇ ਗੁਰੂ ਧਾਰ ਕੇ ਨਾਮ ਪ੍ਰਾਪਤ ਨਾ ਕੀਤਾ ਹੋਵੇ..... ਤੇ ਨਾਮਧਾਰੀ ਵੀ ਉਹੋ ਹੋ ਸਕਦਾ ਹੈ, ਜਿਸ ਨੇ ਗੁਰੂ ਧਾਰਨ ਕਰਕੇ ਉਸ ਤੋਂ ਦੀਕਸ਼ਾ ਪ੍ਰਾਪਤ ਕੀਤੀ ਹੋਵੇ। ਜਾਪ ਇੰਜ ਰਿਹਾ ਹੈ ਕਿ ਸਾਡੇ ਸਮਾਜ ਵਿਚ ਪੁਰਾਣੀ ਪਰਚਲਤ ਕਹਾਵਤ, "ਗੁਰੂ ਬਿਨਾ ਗਤ ਨਹੀਂ, ਸ਼ਾਹ ਬਿਨਾ ਪਤ ਨਹੀਂ", ਲੋਕ ਅਖੋਂ ਪਰੋਖੀ ਕਰੀ ਜਾ ਰਹੇ ਹਨ। ਜਦਕਿ ਸਾਡੇ ਪਰਮ ਸਤਿਕਾਰਯੋਗ ਪੰਚਮ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਨੇ ਸਾਫ ਲਿਖਿਆ ਹੈ ਕਿ

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ। ਆਪੇ ਤਰਸੁ ਪਇਓਈ॥
ਤਰਸੁ ਪਇਆ ਮਿਹਰਾਮਤਿ ਹੋਈ। ਸਤਿਗੁਰੁ ਸਜਣੁ ਮਿਲਿਆ॥
ਨਾਨਕ ਨਾਮੁ ਮਿਲੈ ਤਾਂ ਜੀਵਾਂ। ਤਨੁ ਮਨੁ ਥੀਵੈ ਹਰਿਆ॥੧॥

ਇਥੇ ਸਾਫ ਲਿਖਿਆ ਹੈ ਕਿ ਗੁਰੂ ਮਿਲੇ ਵੀ ਤਾਂ ਨਾਮ ਤੋਂ ਬਗੈਰ ਗਤੀ ਨਹੀਂ ਹੈ। ਸੋ ਪਰਮ ਗੁਰੂ ਵੀ ਕਹਿੰਦੇ ਹਨ, ਜਿਨ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ ਹੈ ਕਿ ਨਾਮਧਾਰੀ ਹੀ ਗੁਰ ਸਿੱਖ ਹੈ ਤੇ ਜੇ ਗੁਰੂ ਨਾਮ ਨਹੀਂ ਦਿੰਦਾ ਫੇਰ ਗੁਰ ਸਿੱਖ ਕਾਹਦਾ?

ਅਜੀਤ ਸਿੰਘ ਜੀ ਨੂੰ ਪ੍ਰਸ਼ਨ ਕਰਨ ਵਾਲੇ ਤੋਂ ਇਹ ਪੁਛਿਆ ਜਾਵੇ ਕਿ ਕੀ ਕਬੀਰ ਜੀ ਗੁਰਸਿੱਖ ਨਹੀਂ ਸਨ ? ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤੀ। ਕਬੀਰ ਜੀ ਦੇ ਗੁਰੂ ਰਾਮਾਨੰਦ ਜੀ ਸਨ। ਤੇ ਫਿਰ ਕਬੀਰ ਜੀ ਗੁਰ ਸਿੱਖ ਹੀ ਹੋਏ। ਕ੍ਰਿਸ਼ਨ ਜੀ ਦੇ ਗੁਰੂ ਦਰਵਾਸਾ ਜੀ ਸਨ। ਫਿਰ ਸ੍ਰੀ ਕ੍ਰਿਸ਼ਨ ਜੀ ਵੀ ਗੁਰ ਸਿੱਖ ਹੀ ਹੋਏ। ਰਾਮ ਜੀ ਦੇ ਗੁਰੂ ਵਸ਼ਿਸ਼ਟ ਜੀ ਸਨ। ਤਰਲੋਚਨ ਧੰਨੇ ਨੂੰ ਨਾਮ ਦੇਣ ਵਾਲੇ ਸਨ ਤੇ ਦੋਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਰਾਮਾਨੰਦ ਜੀ ਵੀ ਗੁਰੂ ਗ੍ਰੰਥ ਵਿਚ ਬੋਲਦੇ ਨਜ਼ਰ ਆਉਂਦੇ ਹਨ। ਮੇਰੇ ਵਿਚਾਰ ਵਿਚ ਜਦੋਂ ਹਰ ਗੁਰਸਿੱਖ ਉਹ, ਜਿਸ ਸ੍ਰੇਣੀ ਦਾ ਅਜੀਤ ਸਿੰਘ ਜੀ ਨੂੰ ਪ੍ਰਸ਼ਨ ਕਰਦਾ ਹੈ ਕਿ ਤੁਸੀਂ ਤਾਂ ਗੁਰਸਿੱਖ ਸੀ, ਨਾਮਧਾਰੀ ਕਦਦੇ ਹੋ ਗਏ? ਨਿਰੰਕਾਰ ਨੂੰ ਯਾਦ ਕਰਨਾ ਹੈ ਤਾਂ ਫਿਰ ਸਾਨੂੰ ਨਿਰੰਕਾਰੀਆਂ ਨੂੰ ਵੀ ਗੁਰਸਿੱਖ ਮੰਨਣ ਤੋਂ ਇਨਕਾਰੀ ਨਹੀਂ ਹੋਣਾ ਚਾਹੀਦਾ। ਕਿਉਂਕਿ ਉਹ ਵੀ ਨਿਰੰਕਾਰ (ਨਿਰਾ-ਆਕਾਰ) ਦੇ ਹੀ ਉਪਾਸ਼ਕ ਸਨ। ਕੀ ਰਾਧਾ ਸੁਆਮੀਆਂ ਨੂੰ ਅਸੀਂ ਗੁਰਸਿੱਖ ਜਾਂ ਨਾਮਧਾਰੀ ਨਹੀਂ ਕਹਾਂਗੇ ? ਕੀ ਸ੍ਰੀ ਸਤਿਆ ਨੰਦ ਜੀ ਦੇ ਪੈਰੋਕਾਰਾਂ ਨੂੰ ਗੁਰ ਸਿੱਖ ਜਾਂ ਨਾਮਧਾਰੀ ਨਹੀਂ ਕਹਾਂਗੇ? ਜਿਨ੍ਹਾਂ ਦੀਆਂ ਅਗੋਂ ਦੋ ਮੂੰਹੀਆਂ ਬਣ ਗਈਆਂ ਹਨ। ਜਿਨਾਂ ਵਿਚੋਂ ਇਕ ਮਹਾਤਮਾ ਹੰਸ ਰਾਜ ਜੀ (ਪਿਤਾ ਜੀ) ਤੇ ਸੁਆਮੀ ਸਤਿਆ ਨੰਦ ਜੀ ਮਹਾਰਾਜ ਜੀ ਦੀ ਗੱਦੀ ਤੇ ਵੀ ਉਹਨਾਂ ਦੀ ਲੜਕੀ ਦੇ ਸਰੀਰ ਤਿਆਗ ਦੇਣ 'ਤੇ ਉਹਨਾਂ ਦੀ ਦੋਹਤਰੀ ਦਰਸ਼ੀ ਦੀਦੀ ਨਾਮ ਦੀਕਸ਼ਾ ਦੇ ਰਹੀ ਹੈ। ਇਕ ਗੁਰ ਪ੍ਰੀਤੀ ਜੀ ਆਏ ਹਨ। ਸ੍ਰੀ ਆਸਾ ਰਾਮ ਜੀ ਹਨ, ਮੁਰਾਰੀ ਬਾਪੂ ਜੀ ਹਨ। ਸਿੰਧਾਸ਼ੂ ਜੀ ਹਨ। ਇਸ ਤਰ੍ਹਾਂ ਭਾਰਤ ਵਿਚ ਹੀ ਨਹੀਂ ਸਾਰੇ ਵਿਸ਼ਵ ਵਿਚ ਅੱਜ ਵੀ ਗੁਰੂ ਤੇ ਸ਼ਿਸ਼ ਦਾ ਸੰਬੰਧ ਚਲਿਆ ਆ ਰਿਹਾ ਹੈ। ਅਸੀਂ ਕਿਉਂ ਭੁੱਲ ਗਏ ਹਾਂ ਕਿ ਅੱਜ ਤੋਂ ੭੦੦੦ ਸਾਲ ਪਹਿਲਾਂ ਭਗਵਾਨ ਕ੍ਰਿਸ਼ਨ ਜਾਂ ਉਸ ਤੋਂ ਪਹਿਲਾਂ ਰਾਮ ਚੰਦਰ ਜੀ ਵੇਲੇ ਗੁਰੂ ਦੀਕਸ਼ਾ ਸੀ ਤਾਂ ਹੁਣ ਕਿਉਂ ਨਹੀਂ? ਕਿਤੇ ਅਸੀਂ ਅੱਗੋਂ ਇਸ ਗੱਲ 'ਤੇ ਪਾਬੰਦੀ ਨਾ ਲਗਾ ਦੇਈਏ ਕਿ ਤੀਵੀਂ ਆਦਮੀ ਸੰਤਾਨ ਨੂੰ ਜਨਮ ਤਾਂ ਦੇਣਗੇ ਪਰ 'ਮਾਤਾ ਪਿਤਾ' ਦਾ ਸ਼ਬਦ ਨਹੀਂ ਵਰਤਿਆ ਜਾਵੇਗਾ। ਤੇ ਕਹੀਏ ਕਿ ਮਾਤਾ ਪਿਤਾ ਬਾਵਾ ਆਦਮ ਤੇ ਮਾਈ ਸਨ। ਅੱਗੋਂ ਕੋਈ ਨਹੀਂ। ਪ੍ਰਸ਼ਨ ਕਰਨ ਵਾਲੇ ਮੇਰੇ ਸੁਘੜ ਗੁਰਸਿੱਖ ਵੀਰ ਨੂੰ, ਜਿਹੜਾ ਕਿ ਨਾਮਧਾਰੀ ਨਹੀਂ, ਪੁਛਿਆ ਜਾਵੇ ਕਿ ਮਾਸਟਰ ਜਿਹੜਾ ਕਿ ਸਾਡਾ ਵਿਦਿਆ ਦਾ ਗੁਰੂ ਹੈ, ਗੁਰੂ ਨਾ ਕਹੀਏ? ਮਾਤਾ ਪਿਤਾ ਜਨਮ ਨਾ ਗੁਰੂ ਹੈ। ਉਸ ਨੂੰ ਜਨਮ ਦਾ ਗੁਰੂ ਕਹੀਏ? ਉਸਨੂੰ ਪੁਛਿਆ ਜਾਵੇ ਕਿ ਗੁਰੂ ਨਾਨਕ ਜੀ ਤੋਂ ਬਾਅਦ ਹਰ ਗੁਰੂ ਨੇ ਆਪਣੀ ਬਾਣੀ ਨੂੰ ਨਾਨਕ ਦਾ ਨਾਂ ਦਿੱਤਾ ਹੈ, ਉਹ ਨਾਂ ਨੂੰ ਗੁਰੂ ਨਾ ਆਖਿਆ ਜਾਵੇ? ਜਿਹੜਾ ਵਿਅਕਤੀ ਸਾਨੂੰ ਬਾਣੀ ਦੇ ਅਰਥ ਕਰਕੇ ਦੱਸੇਗਾ ਤੇ ਕਹੇਗਾ ਕਿ ਇਸਦੇ ਪੜ੍ਹਨ ਨਾਲ ਇਹ ਫਲ ਮਿਲੇਗਾ। ਸਾਨੂੰ ਗਿਆਨ ਦੀ ਰੋਸ਼ਨੀ ਦੇਵੇਗਾ, ਨਾਮ ਜਪਣ ਦਾ ਰਾਹ ਦੱਸੇਗਾ। ਉਹ ਗੁਰੂ ਅਖਵਾਉਣ ਦਾ ਹੱਕਦਾਰ ਹੋਵੇਗਾ ਤੇ ਅਸੀਂ ਹੋਵਾਂਗੇ ਉਸਦੇ ਸਿੱਖ ਤੇ ਨਾਲੇ ਹੋਣਗੇ ਨਾਮਧਾਰੀ। ਕਿਉਂ ਕਿ ਉਸਨੇ ਸਾਨੂੰ ਜਿਹੜੀ ਦੀਕਸ਼ਾ ਦੇਣੀ ਹੈ ਉਹੀ ਤਾਂ ਨਾਮ ਹੈ।

ਸੋ ਮੇਰਾ ਵਿਚਾਰ ਹੈ ਕਿ ਸਾਨੂੰ ਸਿਰਫ ਦਾਹੜੀ ਕੇਸ

ਰੱਖਣ ਵਾਲੇ ਨੂੰ ਹੀ ਗੁਰਸਿੱਖ ਨਹੀਂ ਕਹਿ ਲੈਣਾ ਚਾਹੀਦਾ, ਕਲੀਨ ਸ਼ੇਵ ਵੀ ਗੁਰੂ ਧਾਰਨ ਕਰਦਾ ਹੈ। ਮੁਸਲਮਾਨ ਵੀ ਗੁਰੂ (ਮੁਰਸ਼ਦ) ਤੋਂ ਬਿਨਾਂ ਨਹੀਂ ਹੁੰਦੇ। ਈਸਾਈ ਵੀ ਗੁਰੂ ਵਾਲੇ ਤੇ ਨਾਮਧਾਰੀ ਹਨ। ਫੇਰ ਉਸ ਪੁਰਸ਼ ਨੂੰ ਜਿਸ ਨੇ ਅਜੀਤ ਸਿੰਘ ਜੀ ਨੂੰ ਇਹ ਭੱਦਾ ਸੁਆਲ ਕੀਤਾ ਹੈ, ਸਮਝਾਣ ਦੀ ਲੋੜ ਹੈ ਕਿ ਮੈਂ ਜਿਹੜਾ ਨਾਚੀਜ਼ ਇਹ ਚੰਦ ਸਤਰਾਂ ਗੁਰਸਿੱਖ ਤੇ ਨਾਮਧਾਰੀ ਬਾਰੇ ਲਿਖ ਰਿਹਾ ਹਾਂ........ ਮੈਂ ਵੀ ਗੁਰੂ ਵਾਲਾ ਹਾਂ ਤੇ ਗੁਰੂ ਤੋਂ ਨਾਮ ਪ੍ਰਾਪਤ ਕਰਨ ਤੋਂ ਬਾਅਦ ਨਾਮਧਾਰੀ ਗੁਰਸਿੱਖ ਹਾਂ। ਪਰ ਮੇਰੇ ਸਿਰ ਦੇ ਵਾਲ ਹਰ ਦੋ ਮਹੀਨੇ ਜਾਂ ਇੱਕ ਮਹੀਨੇ ਬਾਅਦ ਕੱਟੇ ਜਾਂਦੇ ਹਨ। ਪਰ ਮੈਂ ਰਾਤ ਦਿਨ ਆਪ ਦੇ ਗੁਰੂ ਦਾ ਧਿਆਨ ਕਰਕੇ ਗੁਰੂ ਜੀ ਵਲੋਂ ਦਿੱਤੇ ਨਾਮ ਦੇ ਸਹਾਰੇ ਨਾਮਧਾਰੀ ਦਿਨ ਕੱਟ ਰਿਹਾ ਹਾਂ।

ਤੇ ਹੁਣ ਸਭ ਮਤਾਂ ਦੇ ਗੁਰਸਿੱਖਾਂ ਅਤੇ ਨਾਮਧਾਰੀਆਂ ਪ੍ਰਤੀ ਸ਼ੁਭ ਇਛਾਵਾਂ ਰੱਖਦਾ ਹੋਇਆ, ਤੁਹਾਡਾ ਆਪਣਾ।

*—ਕ੍ਰਿਸ਼ਨ ਲਾਲ ਪਰਵਾਨਾ*
*੭-ਕਨਾਟ ਸਰਕਸ,*
*ਜਲੰਧਰ ੧੪੪੦੦੧*

---

ਜੀਵਨ ਨਗਰ ਇਲਾਕੇ ਦੀ ਵਧੀਆ ਭਰਪੂਰ ਆਮਦਨ ਕੱਢਦੀ ਜ਼ਮੀਨ ਦੋ ਬੱਚਿਆਂ ਨੂੰ ਸੰਭਾਲਕੇ ਇਕ ਬੱਚੇ ਨੂੰ ਨਾਲ ਲੈ ਕੇ ਉੱਤਰ ਪ੍ਰਦੇਸ਼ ਦੇ ਇਸ ਇਲਾਕੇ ਵਿਚ ਜਿਥੇ ਪੰਜਾਬੀਆਂ ਦਾ ਪੌਛੂ ਵਸੇਬਾ ਮਮਨੂਅ ਵਰਗਾ ਸੀ, ਰਾਤ ਨਹੀਂ ਦਿਨੇ ਵੀ ਲੁੱਟਾਂ-ਖੋਹਾਂ ਹੋ ਜਾਂਦੀਆਂ ਸਨ ੭੦ ਸਾਲ ਦੀ ਉਮਰ 'ਚ ਛੱਪਰਾਂ 'ਚ ਡੇਰਾ ਲਾ ਕੇ ਨਵੀਆਂ ਜ਼ਮੀਨਾਂ ਲੈ ਕੇ ਨੌ ਤੋੜ ਭਾਵ ਆਬਾਦ ਕਰ ਰਹੇ ਹਾਂ।

ਨਵੇਂ ਇਲਾਕੇ 'ਚ ਨਵੇਂ ਸਮਾਜ 'ਚ, ਨਵੀਆਂ ਮੁਸ਼ਕਲਾਂ, ਨਵੀਆਂ ਚੁਣੌਤੀਆਂ ਨਾਲ ਦੋ ਚਾਰ ਹੋਣਾ ਪੈ ਰਿਹਾ ਹੈ। ਨਵੇਂ ਤੋਂ ਨਵੇਂ ਸਾਥੀ ਰਲ ਰਹੇ ਨੇਂ, ਕਾਫ਼ਲਾ ਵਧ ਰਿਹੈ। ਭਾਵੇਂ ਝਾਲੇ ਇਕ ਦੂਜੇ ਤੋਂ ਦੂਰ-ਦੂਰ ਨੇ, ਸਾਰੇ ਬੜੇ ਉਤਸ਼ਾਹ ਨਾਲ ਅੱਗੇ ਵਧ ਰਹੇ ਨੇ, ਪਰ.....।

ਵਰਿਆਮ ਜੂਨ ਦਾ ਸੰਪਾਦਕੀ ਤਨ, ਮਨ ਹਿਲਾ ਕੇ ਰੱਖ ਗਿਐ। ਮੁੱਖ ਪੇਜ ਦੇ ਅੰਦਰ ਪੰਛੀ ਪ੍ਰੀਤਮ ਤੋਂ ਵਰਿਆਮ ਦੇ ਸਨਮਾਨ ਸਮਾਰੋਹਾਂ ਦੀ ਖੁਸ਼ੀ ਨੂੰ ਵੀ ਲਕਵਾ ਮਾਰ ਗਿਆ।

ਭਾਪਾ ਜੀ ਨੇ ਲਿਖਿਐ, ਮੈਂ ਸਾਹਿਤ-ਰਸੀਆ ਸਾਂ। ਭਾਵ, ਹੁਣ ਨਹੀਂ ਰਹੇ। ਇਹਨਾਂ ਦੀ ਸੁਰਤ, ਸਿਹਤ ਤਾਂ ਅਜੇ ਅਸਲੋਂ ਠੀਕ-ਠਾਕ ਏ। ਜਿਹੜੇ ਕਾਰਨ ਭਾਪਾ ਜੀ ਨੇ ਗਿਣਾਏ ਨੇ ਇਹਨਾ 'ਚੋਂ ਸਿਰਫ਼ 'ਝੁਰੜੀਆਂ' ਨੂੰ ਕੋਈ ਫ਼ਿਕਰੇ ਦਾ ਈ ਨੋਟਿਸ ਲੈਣਾ ਬਣਦਾ ਏ। ਜੇ ਇਹਨਾਂ ਦੇ ਆਪਣੇ ਮਨ ਨੂੰ ਕੋਈ ਝਰੜੀ ਨਹੀਂ ਤਾਂ 'ਆਰਸੀ' ਤੇ ਕਿਵੇਂ ਆ ਸਕਦੀ ਏ। ਭਾਪਾ ਜੀ ਦੀ ਦਿਨ ਚਰਯਾ ਦੱਸਦੀ ਏ ਕਿ ਇਹ ਅਜੇ ਨੌਂ-ਬਰ-ਨੌਂ ਨੇ।

ਹੋ ਸਕਦੈ ਜੀਵਨ-ਸੰਗਨੀ ਦੇ ਵਿਛੋੜੇ ਤੋਂ ਉਪਜੀ ਇਕੱਲਤਾ ਜਾਂ ਕਿਸੇ ਹੋਰ ਨਿੱਜੀ ਹਾਦਸੇ ਕਾਰਨ ਇਹ ਫੈਸਲਾ ਲਿਆ ਹੋਵੇ, ਪਰ ਹੈ ਬੜਾ ਗ਼ਮਨਾਕ। ਬਾਕੀ ਦੇ ਕਾਰਨ, ਜੁਗਤੀ ਸ਼ਬਦਾਵਲੀ ਤੋਂ ਵਧ ਕੁਝ ਨਹੀਂ ਹੋ ਸਕਦੇ। ਪ੍ਰੀਤਲੜੀ, ਆਰਸੀ ਤੇ ਵਰਿਆਮ ਸਾਹਿਤਕ ਭੁੱਖੜਾਂ ਲਈ ਜੀਵਨ-ਆਹਾਰ ਦਾ ਕੰਮ ਕਰਦੇ ਨੇ। ਮੇਰੇ ਵਰਗੇ, ਉਜਾੜ ਬੀਆਬਾਨਾਂ 'ਚ ਇਹੋ ਜਿਹੇ ਰਸਾਲੇ ਪੁਸਤਕਾਂ 'ਚੋਂ ਹੀ ਆਪਣੀ ਜੀਵਨ ਚੰਗਿਆੜੀ ਨੂੰ ਮੰਘਦੀ ਰੱਖਣ ਦਾ ਵਸੀਲਾ ਲੱਭਦੇ ਨੇ।

ਆਪਣੀ ਗੱਲ ਦੱਸਣ ਦਾ ਵੀ ਇਹੋ ਮਤਲਬ ਏ ਕਿ ਵਧਦੀ ਉਮਰ, ਅੱਗੇ ਵਧਣ ਵਿਚ ਕੋਈ ਰੁਕਾਵਟ ਨਹੀਂ ਬਣ ਸਕਦੀ। ਭਾਰਤੀ ਜੀ, ਕਵੀ ਜੀ, ਖਾਸ ਕਰਕੇ ਸਤਿਗੁਰੂ ਜੀ ਇਸ ਉਮਰ ਵਿਚ ਵੀ ਕੁਝ ਨਾ ਕੁਝ ਨਵਾਂ ਕਰਦੇ ਈ ਰਹਿੰਦੇ ਨੇ।

ਪਰ ਭਾਪਾ ਜੀ ਨੇ ਤਾਂ ਸਗੋਂ ਇਹੋ ਜਿਹੇ ਕਾਰਨ ਗਿਣਾ ਕੇ, ਮੈਨੂੰ ਇੰਝ ਲਗਦੈ ਜਿਵੇਂ ਆਤਮਘਾਤ ਦੀ ਪ੍ਰੇਰਨਾ ਦਿੱਤੀ ਹੋਵੇ। ਸੰਪਾਦਕੀ 'ਚੋਂ ਉਹਨਾਂ ਦੀ ਸ਼ਬਦਾਵਲੀ ਕਈ ਵਾਰ ਪੜ੍ਹੀ ਏ, ਏਡੇ ਗ਼ਮਗੀਨ ਮਾਹੌਲ ਵਿਚ ਵੀ ਮੈਂ ਸਹਿਮਤ ਨਹੀਂ ਹੋ ਸਕਿਆ, ਜਿਵੇਂ ਕੋਈ ਸਰਪੱਟ ਦੌੜਦਾ ਸ਼ਾਹ ਅਸਵਾਰ ਐਵੇਂ ਹੀ ਢੇਰੀ ਢਾਹ ਦੇਵੇ। ਹੁਣ ਈ ਤੇ ਨਵਿਆਂ ਨੂੰ ਨਵੀਆਂ ਸੇਧਾਂ ਦੇਣ ਦੀ ਉਮਰ ਬਣੀ ਏ। ਮੈਂ ਆਪਣੇ ਤਜਰਬੇ ਦੇ ਆਧਾਰ ਤੇ ਆਂਹਨਾਂ ਪਈ ਜੋ ਕੰਮ ਚਾਰ ਕਾਮੇ ਸਾਰੇ ਦਿਨ ਵਿਚ ਨਹੀਂ ਕਰ ਸਕਦੇ ਓਹੋ ਕੰਮ ਮੈਂ ਦੋ ਬੰਦਿਆਂ ਤੋਂ ਕਰਵਾ ਲੈਨਾ ਆਂ।

ਅੜਿਆ! ਆਰਸੀ ਦੀ ਅਲਵਿਦਾ 'ਚ ਆਪਣੀ ਤੇ ਗੱਲ ਵੀ ਕੋਈ ਨਹੀਂ ਕਰ ਸਕਿਆ.........।

*—ਸਾਧੂ ਸਿੰਘ ਕਿਸਾਨ*
*ਯੂ.ਪੀ.*

---

## ਵਰਿਆਮ

ਜੋ ਲੋਕਾਂ ਦੇ ਹੱਕ ਪਛਾਣੇ, ਹੈ ਓਹੀ ਵਰਿਆਮ,
ਉਸ ਦੀ ਵੱਡੀ ਖੂਬੀ ਕਿ ਉਹ ਕਰਦਾ ਨਹੀਂ ਆਰਾਮ।

ਸਿੱਧਾ ਸਾਦਾ ਜੀਵਨ ਜੀਵੇ, ਕਰਦਾ ਨੇਕ ਕਮਾਈ,
ਬਿਨ ਮਤਲਬ ਨਹੀਂ ਹੋਰਾਂ ਉੱਤੇ ਲਾਉਂਦਾ ਉਹ ਇਲਜ਼ਾਮ।

ਸੱਚੀ ਲਗਨ, ਉਸਾਰੂ ਸੁਪਨੇ, ਨਿੱਗਰ ਠੋਸ ਇਰਾਦੇ,
ਉਸ ਦੇ ਹਰ ਕਾਰਜ ਦੇ ਵਿਚੋਂ ਝਰਦਾ ਏ ਪੈਗ਼ਾਮ।

ਕਦੇ ਵਿਰੋਧੀ ਵਾਯੂ ਕਰਕੇ ਚਾਲ ਤਾਂ ਪੈ ਜਾਏ ਮੱਠੀ,
ਐਪਰ ਉਹ ਨਹੀਂ ਹਿੰਮਤ ਕਰਦਾ, ਹੁੰਦਾ ਨਹੀਂ ਨਾਕਾਮ।

'ਨਵਰਾਹੀ' ਮਤਵਾਲੇ ਉਸ ਦੇ ਲੱਭ ਲੈਂਦੇ ਨੇ ਧਾਹ ਕੇ,
ਚਾਹੇ ਵੀ ਤਾਂ ਰਹਿ ਨਹੀਂ ਸਕਦਾ ਚਿਰ ਤਾਈਂ ਗੁੰਮਨਾਮ।

*—ਪ੍ਰਿੰ. ਨਵਰਾਹੀ ਘੁਗਿਆਣਵੀ*

Registered No. PB/1017/2000 MONTHLY WARIAM Ladowali Road, Jalandhar-144 001
Registered with the Registrar of News Papers for India No. 26453/75 AUG - 2000



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289